ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੮ ਵੈਸਾਖ-ਜੇਠ ਸੰਮਤ ਨਾਨਕਸ਼ਾਹੀ ੫੫੬ ਮਈ ੨੦੨੪ ਅੰਕ : ੨
Vol. : 68 May 2024 Issue : 2

## ਗੁਰਦੁਆਰਾ ਸ੍ਰੀ ਗੁਰੂ ਨਾਨਕ ਦਰਬਾਰ, ਹਾਪੁੜ (ਯੂ.ਪੀ.)



# ਗੁਰਬਾਣੀ ਇਸੁ ਜਗ ਮਹਿ ਚਾਨਣੁ

- ਗੁਰਬਾਣੀ ਗੁਰੂ ਦਾ ਰੂਪ ਹੈ, ਇਹ ਸਿੱਖ ਦੇ ਹਨੇਰੇ ਮਨ ਅੰਦਰ ਪ੍ਰਕਾਸ਼ ਕਰਨ ਦੀ ਵੱਡੀ ਸਮਰੱਥਾ ਰੱਖਦੀ ਹੈ।
- ਗੁਰਬਾਣੀ 'ਤੇ ਪੂਰਨ ਭਰੋਸਾ ਰੱਖਣ ਵਾਲੇ ਸੰਤ ਪੁਰਸ਼, ਸਾਰੀ ਸ੍ਰਿਸ਼ਟੀ ਦਾ ਸ਼ਿੰਗਾਰ ਹੋਇਆ ਕਰਦੇ ਹਨ।
- ਗੁਰਬਾਣੀ ਨਾਲ ਅਥਾਹ ਪਿਆਰ ਕਰਨਾ, ਰੱਬ ਦੀ ਬੁੱਕਲ ਵਿਚ ਬੈਠਣ ਦੇ ਤੁਲ ਹੁੰਦਾ ਹੈ।
- ਗੁਰਬਾਣੀ ਕੰਠ ਸਿੱਖ ਦੀ ਅਸਲ ਦੌਲਤ ਹੁੰਦੀ ਹੈ, ਇਹ ਦੌਲਤ ਜਿੰਨੀ ਵੱਧ ਹੋਵੇਗੀ, ਉਤਨੀ ਹੀ ਲਾਭਦਾਇਕ ਹੋਵੇਗੀ।
- ਗੁਰਬਾਣੀ ਦਾ ਅਭਿਆਸੀ ਸਿੱਖ, ਰੱਬ ਦੇ ਅਟੁੱਟ ਖ਼ਜ਼ਾਨੇ ਸਦਾ ਆਪਣੇ ਆਲੇ-ਦੁਆਲੇ ਘੁੰਮਦੇ ਹੀ ਵੇਖਦਾ ਹੈ।
- ਗੁਰਬਾਣੀ 'ਤੇ ਜਿਸ ਸਿੱਖ ਦਾ ਵੀਹ ਵਿਸਵੇ ਭਰੋਸਾ ਹੋ ਜਾਂਦਾ ਹੈ, ਐਸੇ ਸਿੱਖ ਦੇ ਮੂੰਹ ਵਿੱਚੋਂ ਨਿਕਲੇ ਬੋਲ ਵੀ ਰੱਬ ਦੇ ਆਪਣੇ ਬੋਲ ਹੋ ਜਾਂਦੇ ਹਨ।
- ਗੁਰਬਾਣੀ ਸਿੱਖ ਦਾ ਹਾਜਰਾ ਹਜੂਰ ਗੁਰੂ ਹੈ, ਗੁਰਬਾਣੀ ਸ਼ਬਦ ਦੇ ਹੁਕਮ ਨੂੰ ਮੰਨਣਾ ਹੀ, ਗੁਰੂ ਦੇ ਦਰਸ਼ਨ ਕਰਨੇ ਹੁੰਦੇ ਹਨ।
- ਗੁਰਬਾਣੀ ਕਿਸੇ ਦੇਸ਼, ਮਜ਼ਹਬ ਜਾਂ ਜਾਤੀ ਦੀ ਮਲਕੀਅਤ ਨਹੀਂ, ਇਸਨੂੰ ਜੋ ਵੀ ਪੜ੍ਹੇਗਾ, ਮਹਾਂ ਸੁਖ ਪਾਵੇਗਾ।
- ਗੁਰਬਾਣੀ ਦਸਾਂ ਹੀ ਪਾਤਸ਼ਾਹੀਆਂ ਦਾ ਆਤਮਿਕ ਸਰੂਪ ਹੈ, ਭਾਵਨਾ ਵਾਲਾ ਸਿੱਖ ਗੁਰਬਾਣੀ ਵਿੱਚੋਂ ਹੀ ਗੁਰੂ ਪ੍ਰਗਟ ਕਰ ਲੈਂਦਾ ਹੈ।
- ਗੁਰਬਾਣੀ ਦੇ ਸ਼ਬਦ ਬੋਧ ਵਿਚ ਟਿਕਿਆ ਸਿੱਖ, ਰੱਬ ਦੇ ਸਿੰਘਾਸਨ ਤੇ ਰੱਬ ਦੀ ਗੋਦ ਵਿਚ ਬੈਠਣ ਦਾ ਹੱਕਦਾਰ ਹੋ ਜਾਂਦਾ ਹੈ।
- ਗੁਰਬਾਣੀ ਨਾਮ ਦਾ ਜਹਾਜ਼ ਹੈ, ਭਾਣੇ ਵਿਚ ਰਹਿਣ ਵਾਲੇ ਸਿੱਖ ਨੂੰ ਇਸ ਨਾਮ ਰੂਪੀ ਜਹਾਜ਼ ਵਿਚ ਬੈਠਣ ਦਾ ਦਰਗਾਹੀ ਵੀਜ਼ਾ ਮਿਲ ਜਾਂਦਾ ਹੈ।
- ਗੁਰਬਾਣੀ ਸਿੱਖ ਨੂੰ ਦ੍ਰਿੜ੍ਹ ਕਰਵਾ ਦਿੰਦੀ ਹੈ ਕਿ ਪਿਆਰਿਆ, ਰੱਬ ਤੇਰੀ ਹਿਰਦੇ ਰੂਪੀ ਕੁਟੀਆ ਵਿਚ ਹੀ ਮੌਜੂਦ ਹੈ।
- ਗੁਰਬਾਣੀ ਜਿਸ ਸਿੱਖ ਦੇ ਜੀਵਨ ਦਾ ਆਧਾਰ ਬਣ ਜਾਂਦੀ ਹੈ, ਐਸੇ ਸਿੱਖ ਨੂੰ ਰੱਬੀ ਦਰਗਾਹ ਵਿਚ ਜਾਣ ਸਮੇਂ ਧਰਮਰਾਜ ਵੀ ਉੱਠ ਕੇ ਨਮਸਕਾਰ ਕਰਦਾ ਹੈ।
- ਗੁਰਬਾਣੀ ਦੇ ਸ਼ਬਦ ਅਭਿਆਸ ਕਰਨ ਵਾਲੇ ਸਿੱਖ ਦੇ ਚਿਹਰੇ 'ਤੇ ਜਦੋਂ ਰੱਬੀ ਨਾਮ ਦਾ ਜਲਾਲ ਪ੍ਰਗਟ ਹੋ ਜਾਂਦਾ ਹੈ ਤਾਂ ਐਸੇ ਸਿੱਖ ਨੂੰ ਦੁਨੀਆ ਵੀ ਸਿਜਦਾ ਕਰਨ ਲਗ ਜਾਂਦੀ ਹੈ।
- ਗੁਰਬਾਣੀ ਸ਼ਬਦ, ਸਮੁੰਦਰ ਦੇ ਨਿਆਂਈਂ ਹੈ, ਜਿਹੜਾ ਸਿੱਖ ਸ਼ਬਦ ਰੂਪੀ ਸਮੁੰਦਰ ਵਿਚ ਚੁੱਭੀ ਮਾਰਦਾ ਹੈ, ਐਸਾ ਸਿੱਖ ਆਪਣੀ ਕਾਇਆ ਅੰਦਰੋਂ ਹੀ ਗੁਹਜੇ ਰਤਨ, ਜਵਾਹਰ ਰੂਪੀ ਪਦਾਰਥ ਪ੍ਰਗਟ ਕਰ ਲੈਂਦਾ ਹੈ।
- ਗੁਰਬਾਣੀ ਸ਼ਬਦ ਅਭਿਆਸ ਕਰਨ ਵਿਚ ਜਿਹੜਾ ਸਿੱਖ ਆਪਣੇ ਮਨ ਨਾਲ ਮੋਰਚਾ ਲਾ ਛੱਡਦਾ ਹੈ, ਐਸਾ ਸਿੱਖ ਸੱਚਖੰਡ ਵਾਲੀ ਅਵਸਥਾ ਹਾਸਲ ਕਰ ਲੈਂਦਾ ਹੈ।
- ਗੁਰਬਾਣੀ ਦੀ ਵਿਚਾਰ ਕਰਨ ਵਾਲੇ ਸਿੱਖ ਦੇ ਜੀਵਨ ਵਿਚ ਇਕ ਦਿਨ ਐਸਾ ਸੁਭਾਗਾ ਦਿਨ ਵੀ ਆ ਜਾਂਦਾ ਹੈ, ਜਦੋਂ ਉਹ ਸਿਮਰਨ ਅਭਿਆਸ ਦਾ ਮਾਹਰ ਅਤੇ ਆਤਮਿਕ ਗਿਆਨ ਦਾ ਪੁੰਜ ਬਣ ਜਾਂਦਾ ਹੈ।
- ਗੁਰਬਾਣੀ ਸਿੱਖ ਦੀ ਰੂਹ ਦੀ ਖੁਰਾਕ ਹੈ, ਗੁਰਬਾਣੀ ਦੀ ਖੁਰਾਕ ਜਦੋਂ ਸਿੱਖ ਦੀ ਆਤਮਾ ਅੰਦਰ ਪਚ ਜਾਂਦੀ ਹੈ ਤਾਂ ਐਸਾ ਸਿੱਖ ਮਹਾਂ-ਤਪੱਸਵੀ, ਯੋਧਾ ਅਤੇ ਸੂਰਮਾ ਬਣ ਜਾਂਦਾ ਹੈ।
- ਗੁਰਬਾਣੀ ਦੀ ਤਾਕਤ ਨੂੰ ਜਿਹੜਾ ਸਿੱਖ ਆਪਣੇ ਹਿਰਦੇ ਅੰਦਰ ਜਰ ਜਾਂਦਾ ਹੈ, ਐਸੇ ਸਿੱਖ ਦੇ ਹਿਰਦੇ ਅੰਦਰੋਂ ਨਿਮਰਤਾ,ਪ੍ਰੇਮ ਅਤੇ ਦਇਆ ਦੇ ਝਰਣੇ ਵਗਣੇ ਸ਼ੁਰੂ ਹੋ ਜਾਂਦੇ ਹਨ।
- ਗੁਰਬਾਣੀ ਦਾ ਅਨੁਭਵੀ ਗਿਆਨ ਜਿਸ ਸਿੱਖ ਦੇ ਹਿਰਦੇ ਅੰਦਰ ਪ੍ਰਗਟ ਹੋ ਜਾਂਦਾ ਹੈ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਪੰਜੇ ਵੱਡੇ ਵਿਕਾਰ, ਗੁਰੂ ਆਪਣੇ ਬਲ ਦੁਆਰਾ, ਸਿੱਖ ਦੇ ਵਸ ਕਰ ਦਿੰਦਾ ਹੈ ।

ਸੋ ਗੁਰੂ ਕੇ ਪਿਆਰਿਓ, ਗੁਰਬਾਣੀ ਨੂੰ ਪਿਆਰ ਨਾਲ ਪੜ੍ਹਨਾ, ਸੁਣਨਾ, ਵਿਚਾਰਨਾ ਅਤੇ ਗੁਰਬਾਣੀ ਦੇ ਪਾਵਨ ਉਪਦੇਸ਼ਾਂ 'ਤੇ ਅਮਲ ਕਰਨ ਦਾ ਯਤਨ ਕਰਦੇ ਰਹਿਣਾ ਹੀ, ਅਸਲ ਗੁਰਸਿੱਖੀ ਹੁੰਦੀ ਹੈ ।

**—ਭਾਈ ਰੇਸ਼ਮ ਸਿੰਘ "ਸੁਖਮਨੀ ਸੇਵਾ ਵਾਲੇ"**




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਸੰਮਤ ਨਾਨਕਸ਼ਾਹੀ ੫੫੬ ਮਈ 2024

ਜਿਲਦ ੬੮ (Vol. 68) ਅੰਕ ੦੨ (Issue 02)






*ਸੰਪਾਦਕ*
**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*
**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ "ਬਾਰਹ ਮਾਹਾ ਮਾਂਝ" ਦੀ ਇਸ ਪਾਵਨ ਪਉੜੀ ਅੰਦਰ ਜੇਠ ਮਹੀਨੇ ਦੇ ਸਖ਼ਤ ਮੌਸਮ ਤੇ ਖਾਸ ਵਾਤਾਵਰਨ ਦੇ ਸੰਕੇਤਕ ਵਰਣਨ ਦੁਆਰਾ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਪਵਿੱਤਰ ਨਾਮ ਨਾਲ ਜੁੜਦਿਆਂ, ਸੱਚੇ ਗੁਰੂ ਗਿਆਨ ਤੇ ਚੰਗੀ ਸੰਗਤ ਕਰਦਿਆਂ ਦੁਰਲੱਭ ਮਨੁੱਖਾ ਜਨਮ ਸਫ਼ਲ ਕਰਨ ਦਾ ਗੁਰਮਤਿ ਗਾਡੀ ਮਾਰਗ ਪ੍ਰਦਾਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਠ ਮਹੀਨੇ ਵਿਚ ਹਰੀ ਪਰਮਾਤਮਾ, ਜਿਸ ਦੀ ਸਰਬ-ਸ਼ਕਤੀ ਮਾਨਤਾ ਕਰਕੇ ਸਾਰੇ ਹੀ ਜੀਵ ਉਸ ਅੱਗੇ ਝੁਕਦੇ ਹਨ, ਮਨੁੱਖ-ਮਾਤਰ ਨੂੰ ਉਸ ਦੇ ਪਵਿੱਤਰ ਨਾਮ ਨਾਲ ਹੀ ਜੁੜਨਾ ਚਾਹੀਦਾ ਹੈ। ਜੇਕਰ ਅਸਲ ਸੱਜਣ ਨੂੰ ਪਛਾਣ ਕੇ ਉਸ ਦਾ ਪੱਲਾ ਫੜ ਲਈਏ ਤਾਂ ਉਹ ਸ਼ਰਨ ਪਏ ਮਨੁੱਖ ਦੀ ਰੱਖਿਆ ਜ਼ਰੂਰ ਕਰਦਾ ਹੈ ਤੇ ਜੀਵ ਨੂੰ ਕਿਸੇ ਦੁਆਰਾ ਬੰਨ੍ਹੇ ਜਾਣ ਦਾ ਡਰ ਨਹੀਂ ਰਹਿੰਦਾ। ਦੂਜੇ ਸ਼ਬਦਾਂ ਵਿਚ ਮਨੁੱਖ ਪ੍ਰਭੂ-ਨਾਮ ਨਾਲ ਜੁੜ ਕੇ ਜਮਾਂ ਦੀ ਫਾਹੀ ਜਾਂ ਤ੍ਰਾਸ ਤੋਂ ਬਚਿਆ ਰਹਿੰਦਾ ਹੈ। ਗੁਰੂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਅਜਿਹਾ ਕੀਮਤੀ ਮੋਤੀ ਹੈ ਜਿਸ ਨੂੰ ਜੀਵ ਪ੍ਰਾਪਤ ਕਰ ਲਵੇ ਤਾਂ ਇਹ ਉਸ ਤੋਂ ਕੋਈ ਵੀ ਸੰਨ੍ਹ ਲਾ ਕੇ ਖੋਹ ਨਹੀਂ ਸਕਦਾ। ਨਾਮ ਚੇਤੇ ਰੱਖਣ ਕਰਕੇ ਪਰਮਾਤਮਾ ਦੇ ਜਿੰਨੇ ਵੀ ਰੰਗ ਹਨ ਉਹ ਸਾਰੇ ਇਸ ਨਾਲ ਜੁੜਨ ਵਾਲੇ ਨੂੰ ਚੰਗੇ ਲਗਦੇ ਹਨ ਭਾਵ ਨਾਮ ਨਾਲ ਜੁੜਨ ਵਾਲਾ ਹਰ ਘਟਨਾ ਜਾਂ ਵਰਤਾਰੇ ਨੂੰ ਸਹਿਜ ਰੂਪ 'ਚ ਲੈਂਦਾ ਹੋਇਆ ਪ੍ਰੇਸ਼ਾਨ ਨਹੀਂ ਹੁੰਦਾ। ਸਤਿਗੁਰੂ ਜੀ ਤੱਤਸਾਰ ਬਖਸ਼ਦੇ ਹੋਏ ਫੁਰਮਾਉਂਦੇ ਹਨ ਕਿ ਪਰਮਾਤਮਾ ਜੋ ਚਾਹੁੰਦਾ ਹੈ ਉਹੀ ਕਰਦਾ ਹੈ। ਉਹ ਜਿਵੇਂ ਜੀਵਾਂ ਤੋਂ ਕਰਾਉਂਦਾ ਹੈ ਜੀਵ ਉਵੇਂ ਕਰਦੇ ਹਨ। ਅਜਿਹੇ ਸੁਭਾਗੇ-ਜਨ ਹੁੰਦੇ ਹਨ ਜਿਨ੍ਹਾਂ ਨੂੰ ਮਾਲਕ ਆਪਣਾ ਬਣਾ ਲੈਂਦਾ ਹੈ। ਉਨ੍ਹਾਂ ਨੂੰ ਸ਼ੋਭਾ, ਧੰਨਤਾ ਦੇ ਪਾਤਰ ਆਖੋ। ਆਪਣੇ ਨਾਲ ਜੋੜ ਲੈਣਾ ਉਸ ਮਾਲਕ ਦੀ ਕਿਰਪਾ-ਬਖ਼ਸ਼ਿਸ਼ ਦੁਆਰਾ ਹੀ ਹੋ ਸਕਦਾ ਹੈ। ਜੇਕਰ ਮਨੁੱਖ ਦੇ ਸਿਰਫ ਆਪਣੇ ਯਤਨ ਫਲਦਾਇਕ ਹੋ ਸਕਦੇ ਹੋਣ ਤਾਂ ਫਿਰ ਉਹ ਮਾਲਕ ਤੋਂ ਕਿਉਂ ਵਿੱਛੜਨਗੇ ਤੇ ਕਿਉਂ ਰੋਣਗੇ? ਹੇ ਨਾਨਕ! ਜੇਕਰ ਸਾਧੂ ਭਾਵ ਸੱਚੇ ਗੁਰੂ ਦਾ ਸਾਥ ਮਿਲ ਜਾਵੇ ਤਦ ਹੀ ਰੂਹਾਨੀ ਜੀਵਨ ਮਿਲ ਸਕਦਾ ਹੈ ਜਿਸ ਵਿਚ ਅਸਲ ਅਨੰਦ ਹੈ। ਜਿਸ ਮਨੁੱਖ ਦੇ ਮੱਥੇ ਦੇ ਭਾਗ ਪ੍ਰਗਟ ਹੋਣ, ਮਨੁੱਖਾ ਜੀਵਨ ਰੂਪੀ ਜੇਠ ਦਾ ਮਹੀਨਾ ਉਸ ਲਈ ਦੁਖਦਾਈ ਨਹੀਂ ਬਲਕਿ ਰੰਗੀਲਾ ਤੇ ਅਨੰਦ-ਦਾਇਕ ਹੈ। ■

ਸੰਪਾਦਕੀ...

# ਸਿੱਖੀ ਦੇ ਪ੍ਰਚਾਰ ਕੇਂਦਰ: ਸਿੱਖ ਮਿਸ਼ਨ

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਪ੍ਰਚਾਰ ਯਾਤਰਾਵਾਂ (ਉਦਾਸੀਆਂ) ਸਮੇਂ ਵੱਖ-ਵੱਖ ਸਥਾਨਾਂ 'ਤੇ ਧਰਮਸ਼ਾਲਾਵਾਂ/ਸੰਗਤਾਂ ਕਾਇਮ ਕੀਤੀਆਂ ਅਤੇ ਸਿੱਖੀ ਦੇ ਪ੍ਰਚਾਰ ਲਈ ਮੁਖੀ ਸਿੱਖਾਂ ਨੂੰ ਪ੍ਰਚਾਰ ਦੀ ਸੇਵਾ ਸੌਂਪੀ। ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪ੍ਰਚਾਰ ਨੂੰ ਜਥੇਬੰਦ ਕਰਨ ਲਈ ਸਿੱਖੀ ਦੇ ਇਲਾਕਿਆਂ ਨੂੰ ਬਾਈ ਹਿੱਸਿਆਂ ਵਿਚ ਵੰਡ ਕੇ ਬਾਈ ਮੰਜੀਆਂ ਸਥਾਪਿਤ ਕੀਤੀਆਂ। ਹਰੇਕ ਮੰਜੀ ਦਾ ਇਕ ਮੰਜੀਦਾਰ (ਮੁਖੀ ਸਿੱਖ) ਨਿਯੁਕਤ ਕੀਤਾ ਜੋ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਦਾ ਸੀ। ਇਸੇ ਗੁਰੂ ਆਸ਼ੇ ਨੂੰ ਅੱਗੇ ਤੋਰ ਰਹੇ ਹਨ ਸਿੱਖੀ ਦੇ ਪ੍ਰਚਾਰ ਕੇਂਦਰ—ਸਿੱਖ ਮਿਸ਼ਨ। ਇਸ ਲਈ ਧਰਮਸਾਲ ਅਤੇ ਧਰਮਸਾਲੀਆ, ਮੰਜੀ ਅਤੇ ਮੰਜੀਦਾਰ, ਸਿੱਖ ਮਿਸ਼ਨ ਅਤੇ ਪ੍ਰਚਾਰਕ ਸਭ ਨਾਨਕ ਨਿਰਮਲ ਪੰਥ ਦੇ ਪ੍ਰਚਾਰ-ਪ੍ਰਸਾਰ ਵਾਲੀ ਜੁਗਤ ਦੀ ਨਿਰੰਤਰਤਾ ਹਨ।*

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਾਨੇ ਸੱਜਣਾਂ ਨੇ ਪੰਜਾਬ ਤੋਂ ਬਾਹਰ ਦੂਰ-ਦੁਰੇਡੇ ਦੇਸ਼ ਦੇ ਵੱਖ-ਵੱਖ ਸਥਾਨਾਂ 'ਤੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਸਿੱਖ ਮਿਸ਼ਨ ਦੀ ਅਰੰਭਤਾ ਕੀਤੀ।*

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮਤਾ ਨੰ. ੧੭੧, ਮਿਤੀ ੨੪-੨-੩੬ ਰਾਹੀਂ ਗਿਆਨੀ ਕਰਤਾਰ ਸਿੰਘ ਲਾਇਲਪੁਰੀ ਦੀ ਤਜਵੀਜ਼ ਅਤੇ ਸਰਦਾਰ ਅਜਾਇਬ ਸਿੰਘ ਦੀ ਤਾਈਦ 'ਤੇ ਹੇਠ ਲਿਖਿਆ ਮਤਾ ਪ੍ਰਵਾਨ ਹੋਇਆ:-*

*"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਸਮਾਗਮ ਦੱਖਣ ਅਤੇ ਯੂ.ਪੀ. ਪ੍ਰਚਾਰ ਸੰਬੰਧੀ ਅੰਤ੍ਰਿੰਗ ਕਮੇਟੀ ਵੱਲੋਂ ਹੁਣ ਤੀਕ ਕੀਤੀ ਗਈ ਕਾਰਵਾਈ ਨੂੰ ਪਸੰਦ ਕਰਦਾ ਹੈ ਅਤੇ ਹਦਾਇਤ ਕਰਦਾ ਹੈ ਕਿ ਅੰਤ੍ਰਿੰਗ ਕਮੇਟੀ ਸਾਰੇ ਖਿਆਲਾਂ ਦੇ ਪੰਥ-ਸੇਵਕਾਂ ਦੀ ਸਲਾਹ ਲੈ ਕੇ ਪਰਚਾਰ ਮਿਸ਼ਨ ਕਾਇਮ ਕਰਨ ਦਾ ਛੇਤੀ ਤੋਂ ਛੇਤੀ ਪ੍ਰਬੰਧ ਕਰੇ ਅਤੇ ਇਸ ਕੰਮ ਨੂੰ ਵਧੇਰੇ ਤਕਵੀਅਤ ਦੇਣ ਅਤੇ ਵਧੇਰੇ ਜਥੇਬੰਦ ਕਰਨ ਲਈ ਵਿਸਾਖੀ ਉੱਤੇ ਇਕ ਭਾਰੀ ਪ੍ਰਚਾਰ ਕਾਨਫਰੰਸ ਕਰੇ।" (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੫੦ ਸਾਲਾ ਇਤਿਹਾਸ, ਪੰਨਾ ੧੬੦-੬੧)*

*ਇਸ ਆਦੇਸ਼ ਦੀ ਪਾਲਣਾ ਕਰਦੇ ਹੋਏ ੧੩ ਅਪ੍ਰੈਲ, ੧੯੩੬ ਈ. ਦੀ ਵੈਸਾਖੀ 'ਤੇ 'ਸਰਬ ਹਿੰਦ ਸ਼੍ਰੋਮਣੀ ਸਿੱਖ ਪ੍ਰਚਾਰ ਕਾਨਫਰੰਸ' ਕਰਵਾਈ ਗਈ। ਇਸ ਕਾਨਫਰੰਸ ਵਿਚ 'ਸਰਬ ਹਿੰਦ ਸਿੱਖ ਮਿਸ਼ਨ ਬੋਰਡ' ਦੀ ਸਥਾਪਨਾ ਕੀਤੀ ਗਈ। ਸਰਬ ਹਿੰਦ ਸਿੱਖ ਮਿਸ਼ਨ ਬੋਰਡ ਦੀ ਸਥਾਪਨਾ ਨਾਲ ਪੰਜਾਬ ਤੋਂ ਬਾਹਰ ਵੀ ਸਿੱਖ*

*ਮਿਸ਼ਨ ਸਥਾਪਿਤ ਹੋਣੇ ਸ਼ੁਰੂ ਹੋਏ। ਇਨ੍ਹਾਂ ਮਿਸ਼ਨਾਂ ਦੀ ਸਥਾਪਨਾ ਨਾਲ ਸਿੱਖੀ ਦੇ ਪ੍ਰਚਾਰ ਵਿਚ ਭਰਪੂਰ ਵਾਧਾ ਹੋਣਾ ਸ਼ੁਰੂ ਹੋਇਆ।*

*ਮੌਜੂਦਾ ਸਮੇਂ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਦੇਸ਼ ਦੇ ਵੱਖ-ਵੱਖ ਸੂਬਿਆਂ: ਜੰਮੂ-ਕਸ਼ਮੀਰ, ਹਿਮਾਚਲ ਪ੍ਰਦੇਸ਼, ਹਰਿਆਣਾ, ਦਿੱਲੀ, ਉੱਤਰ ਪ੍ਰਦੇਸ਼, ਉਤਰਾਖੰਡ, ਗੁਜਰਾਤ, ਛੱਤੀਸਗੜ੍ਹ, ਪੱਛਮੀ ਬੰਗਾਲ, ਆਂਧਰਾ ਪ੍ਰਦੇਸ਼, ਰਾਜਸਥਾਨ ਅਤੇ ਭਾਰਤ ਤੋਂ ਬਾਹਰ ਨੇਪਾਲ ਵਿਖੇ ਸਿੱਖ ਮਿਸ਼ਨ ਚਲਾਏ ਜਾ ਰਹੇ ਹਨ। ਇਨ੍ਹਾਂ ਮਿਸ਼ਨਾਂ ਵਿਚ ਰਾਗੀ, ਢਾਡੀ, ਕਵੀਸ਼ਰ ਅਤੇ ਪ੍ਰਚਾਰਕ ਸਾਹਿਬਾਨ ਦੁਆਰਾ ਆਪੋ ਆਪਣੇ ਮਿਸ਼ਨ ਦੇ ਇਲਾਕੇ ਵਿਚ ਨੇਮ-ਬੱਧ ਤਰੀਕੇ ਨਾਲ ਗੁਰਮਤਿ ਸਮਾਗਮ ਕਰਵਾ ਕੇ ਕੀਰਤਨ, ਕਥਾ, ਲੈਕਚਰ ਅਤੇ ਢਾਡੀ ਵਾਰਾਂ ਆਦਿ ਰਾਹੀਂ ਸੰਗਤ ਨੂੰ ਗੁਰਬਾਣੀ, ਗੁਰਮਤਿ ਸਿਧਾਂਤ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਨਾਲ ਜੋੜਿਆ ਜਾਂਦਾ ਹੈ। ਗੁਰਮੁਖੀ ਅਤੇ ਗੁਰਬਾਣੀ ਸੰਥਿਆ ਦੀਆਂ ਕਲਾਸਾਂ ਲਗਾਈਆਂ ਜਾਂਦੀਆਂ ਹਨ, ਮੁਫਤ ਮੈਡੀਕਲ ਕੈਂਪ ਲਗਵਾਏ ਜਾਂਦੇ ਹਨ। ਇਸ ਦੇ ਨਾਲ ਸਥਾਨਕ ਸਿੱਖਾਂ ਦੇ ਧਾਰਮਿਕ ਅਤੇ ਰਾਜਨੀਤਿਕ ਮਸਲੇ ਹੱਲ ਕਰਵਾਏ ਜਾਂਦੇ ਹਨ। ਆਰਥਿਕ ਪੱਖੋਂ ਕਮਜ਼ੋਰ ਸਿੱਖ ਪਰਵਾਰਾਂ ਦੀ ਨਿਸ਼ਾਨਦੇਹੀ ਕਰ ਕੇ ਮਾਲੀ ਮਦਦ ਵੀ ਕੀਤੀ ਜਾਂਦੀ ਹੈ। ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਕਰੋੜਾਂ ਰੁਪਏ ਖਰਚ ਕਰ ਕੇ ਬੜੇ ਸੁਚਾਰੂ ਢੰਗ ਨਾਲ ਇਨ੍ਹਾਂ ਮਿਸ਼ਨਾਂ ਦਾ ਪ੍ਰਬੰਧ ਚਲਾਇਆ ਜਾ ਰਿਹਾ ਹੈ। ਧਰਮ ਪ੍ਰਚਾਰ ਕਮੇਟੀ ਦੇ ਇਨ੍ਹਾਂ ਮਹਾਨ ਕਾਰਜਾਂ ਤੋਂ ਸਿੱਖ ਸੰਗਤ/ਪਾਠਕਾਂ ਨੂੰ ਜਾਣੂ ਕਰਵਾਉਣ ਲਈ 'ਗੁਰਮਤਿ ਪ੍ਰਕਾਸ਼' ਦਾ ਹਥਲਾ ਅੰਕ ਸਿੱਖ ਮਿਸ਼ਨਾਂ ਬਾਰੇ ਵਿਸ਼ੇਸ਼ ਅੰਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਅੰਕ ਲਈ ਸਿੱਖ ਮਿਸ਼ਨਾਂ ਦੇ ਇੰਚਾਰਜ ਸਾਹਿਬਾਨ ਪਾਸੋਂ ਇਨ੍ਹਾਂ ਸਿੱਖ ਮਿਸ਼ਨਾਂ ਦੀ ਸਥਾਪਨਾ, ਕਾਰਜ ਅਤੇ ਪ੍ਰਾਪਤੀਆਂ ਬਾਰੇ ਉਚੇਚੇ ਤੌਰ 'ਤੇ ਲੇਖ ਲਿਖਵਾ ਕੇ ਪ੍ਰਕਾਸ਼ਿਤ ਕੀਤੇ ਹਨ।*

■

# ਯੂ. ਪੀ. ਸਿੱਖ ਮਿਸ਼ਨ, ਹਾਪੁੜ

*-ਸ. ਬ੍ਰਿਜਪਾਲ ਸਿੰਘ**

**ਯੂ. ਪੀ. ਸਿੱਖ ਮਿਸ਼ਨ ਦੀ ਸਥਾਪਨਾ:-** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਅਧੀਨ ਯੂ. ਪੀ. ਸਿੱਖ ਮਿਸ਼ਨ, ਹਾਪੁੜ ਦੀ ਸਥਾਪਨਾ ੧੯੪੦ ਈ. ਵਿਚ ਹੋਈ। ਪਹਿਲਾਂ ੧੫੦ ਗਜ਼ ਜਗ੍ਹਾ ਖਰੀਦ ਕੀਤੀ ਗਈ। ਇਸ ਤੋਂ ਬਾਅਦ ਨਾਲ ਲਗਦੀ ੩੦੦੦ ਗਜ਼ ਜਗ੍ਹਾ ਹੋਰ ਖਰੀਦ ਕੀਤੀ ਗਈ। ੧੯੫੫ ਈ. ਵਿਚ ਗੁਰਦੁਆਰਾ ਗੁਰੂ ਨਾਨਕ ਦਰਬਾਰ, ਹਾਪੁੜ ਦੀ ਸੇਵਾ ਮੁਕੰਮਲ ਹੋਈ। ਸ. ਈਸ਼ਰ ਸਿੰਘ 'ਮਝੈਲ' ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇੱਥੇ ਪੁੱਜੇ ਸਨ।

**ਯੂ. ਪੀ. ਸਿੱਖ ਮਿਸ਼ਨ ਦੀ ਸਥਾਪਨਾ ਸਮੇਂ ਪ੍ਰਚਾਰਕਾਂ ਦੇ ਨਾਮ:-**
**੧.** ਗਿਆਨੀ ਬਾਦਲ ਸਿੰਘ ਜੀ, ਇੰਚਾਰਜ **੨.** ਗਿਆਨੀ ਸਾਧੂ ਸਿੰਘ ਭੌਰਾ **੩.** ਗਿਆਨੀ ਸਰਮ ਸਿੰਘ ਜੀ **੪.** ਮਾਸਟਰ ਰਣਧੀਰ ਸਿੰਘ, ਪ੍ਰਚਾਰਕ **੫.** ਭਾਈ ਪਿਆਰਾ ਸਿੰਘ, ਪ੍ਰਚਾਰਕ **੬.** ਭਾਈ ਇੰਦਰ ਸਿੰਘ, ਪ੍ਰਚਾਰਕ **੭.** ਭਾਈ ਨਿਰੰਜਨ ਸਿੰਘ, ਪ੍ਰਚਾਰਕ **੮.** ਭਾਈ ਮੱਖਣ ਸਿੰਘ, ਪ੍ਰਚਾਰਕ **੯.** ਭਾਈ ਫਤਹਿ ਸਿੰਘ, ਪ੍ਰਚਾਰਕ **੧੦.** ਭਾਈ ਗੁਰਮੁਖ ਸਿੰਘ, ਪ੍ਰਚਾਰਕ **੧੧.** ਭਾਈ ਸਿਵ ਚਰਨ ਸਿੰਘ, ਸਬ-ਪ੍ਰਚਾਰਕ **੧੨.** ਭਾਈ ਪ੍ਰਤਾਪ ਸਿੰਘ, ਰਾਗੀ **੧੩.** ਭਾਈ ਕਰਮ ਸਿੰਘ, ਰਾਗੀ **੧੪.** ਭਾਈ ਬਲਬੀਰ ਸਿੰਘ, ਰਾਗੀ **੧੫.** ਭਾਈ ਤਾਰਾ ਸਿੰਘ, ਰਾਗੀ **੧੬.** ਗਿਆਨੀ ਤੇਜਾ ਸਿੰਘ ਜੀ, ਕਲਰਕ **੧੭.** ਭਾਈ ਤੇਗ ਸਿੰਘ, ਕਲਰਕ।

**ਯੂ.ਪੀ. ਸਿਖ ਮਿਸ਼ਨ ਹਾਪੁੜ ਦੀ ਮਲਕੀਅਤ:-** ਗੁਰਦੁਆਰਾ ਗੁਰੂ ਨਾਨਕ ਦਰਬਾਰ, ਹਾਪੁੜ ਦੇ ਨਾਲ ਹੀ ਮਿਸ਼ਨ ਦੀ ਆਮਦਨ ਦੇ ਲਈ ੩੦ ਦੁਕਾਨਾਂ ਤੇ ੧੨ ਫਲੈਟ (ਕੁਆਟਰ) ਤੇ ਰਿਹਾਇਸ਼ ਵੀ ਧਰਮ ਪ੍ਰਚਾਰ ਕਮੇਟੀ ਵੱਲੋਂ ਬਣਾਈ ਗਈ। ਇਨ੍ਹਾਂ ੧੨ ਫਲੈਟਾਂ ਵਿੱਚੋਂ ੧੦ ਫਲੈਟਾਂ ਵਿਚ ਯੂ. ਪੀ. ਸਿੱਖ ਮਿਸ਼ਨ, ਹਾਪੁੜ ਦੇ ਮੁਲਾਜ਼ਮ ਪਰਵਾਰਾਂ ਸਮੇਤ ਰਹਿ ਰਹੇ ਹਨ। ਬਾਕੀ ੩੦ ਦੁਕਾਨਾਂ ਕਿਰਾਏ ਪੁਰ ਦਿੱਤੀਆਂ ਹੋਈਆਂ ਹਨ। ੦੨ ਫਲੈਟ ਕਿਰਾਏ ਪੁਰ ਪੁਰਾਣੇ ਚਲੇ ਆ ਰਹੇ ਹਨ।

**ਯੂ. ਪੀ. ਸਿੱਖ ਮਿਸ਼ਨ ਅਧੀਨ ਗੁਰਦੁਆਰਾ ਸਾਹਿਬਾਨ: -**

**੧.** ਗੁਰਦੁਆਰਾ ਗੁਰੂ ਨਾਨਕ ਦਰਬਾਰ, ਹਾਪੁੜ।

**੨.** ਗੁਰਦੁਆਰਾ ਨੱਕਾ ਕੁਆ, ਗੜਮੁਕਤੇਸ਼ਵਰ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ-ਛੋਹ ਪ੍ਰਾਪਤ ਸਥਾਨ।

** ਇੰਚਾਰਜ, ਯੂ. ਪੀ. ਸਿੱਖ ਮਿਸ਼ਨ, ਆਦਰਸ਼ ਨਗਰ ਕਲੋਨੀ, ਰਘਬੀਰ ਗੰਜ, ਹਾਪੁੜ- ੨੪੫੧੦੧; ਮੋ. ੯੮੩੭੬੫੨੨੨੪*

**੩.** ਗੁਰਦੁਆਰਾ ਗੁਰੂ ਨਾਨਕ ਟਿੱਲਾ ਬ੍ਰਿੰਦਾਬਨ, ਮਥੁਰਾ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਸਥਾਨ।

**੪.** ਗੁਰਦੁਆਰਾ ਯੱਕ ਬਗੜੀ, ਗਜਰੌਲਾ, ਦਿੱਲੀ ਲਖਨਾਊ ਹਾਈਵੇ ਪੁਰ ਸਥਿਤ ਹੈ।

**੫.** ਗੁਰਦੁਆਰਾ ਪਿੰਡ ਸਾਦੁਲਾਪੁਰ ਲੋਧੀ, ਕੋਠੀ।

**੬.** ਗੁਰਦੁਆਰਾ ਭਗਤ ਕਬੀਰ ਜੀ ਮਗਹਰ, ਗੋਰਖਪੁਰ। (ਲਖਨਊ ਗੋਰਖਪੁਰ ਹਾਈਵੇ ਪੁਰ)

**ਪ੍ਰਚਾਰ ਕੇਂਦਰ:-** ਸਿੱਖ ਮਿਸ਼ਨ ਅਲੀਗੜ੍ਹ ਅਤੇ ਸਿੱਖ ਮਿਸ਼ਨ ਲਖਨਊ। ਸਿੱਖ ਮਿਸ਼ਨ ਇੰਦੌਰ (ਮੱਧ-ਪ੍ਰਦੇਸ਼)।

**ਪ੍ਰਚਾਰ ਵਿਧੀ:-** ਉੱਤਰ ਪ੍ਰਦੇਸ਼ ਵਿਚ ਤਕਰੀਬਨ ੫੦੦ ਪਿੰਡ ਪੰਜਾਬੀ ਜਾਟਾਂ ਦੇ ਹਨ। ਇਨ੍ਹਾਂ ਪਿੰਡਾਂ ਵਿਚ ਜ਼ਿਆਦਾਤਰ ਲੋਕ ਸਹਿਜਧਾਰੀ ਹਨ। ਪਰ ਜ਼ਿਆਦਾਤਰ ਲੋਕ ਦੁੱਖ ਤੇ ਸੁੱਖ ਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਓਟ-ਆਸਰਾ ਲੈਂਦੇ ਹਨ। ਪਿੰਡਾਂ ਵਿਚ ਸ੍ਰੀ ਅਖੰਡ ਪਾਠ ਸਾਹਿਬ ਸਮੇਂ ਘਰ-ਘਰ ਵਿੱਚੋਂ ਬੀਬੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਵਿਚ ਨਤਮਸਤਕ ਹੋਣ ਸਮੇਂ ਕਥਾ ਕੀਰਤਨ ਸਰਵਣ ਕਰਦੀਆਂ ਹਨ। ਜੋ ਕਿ ਪ੍ਰਚਾਰ ਕਰਨ ਦਾ ਚੰਗਾ ਉਪਰਾਲਾ ਹੈ। ਸ਼ਹਿਰਾਂ ਤੋਂ ਦੂਰ-ਦੁਰਾਡੇ ਪਿੰਡਾਂ ਵਿਚ ਮੰਗ ਅਨੁਸਾਰ ਰਾਗੀ ਜਥੇ, ਕਵੀਸ਼ਰ ਤੇ ਪ੍ਰਚਾਰਕ ਭੇਜੇ ਜਾਂਦੇ ਹਨ।

**ਪ੍ਰਚਾਰਕਾਂ ਦੇ ਹੈੱਡਕੁਆਟਰ:-** ਪ੍ਰਚਾਰਕਾਂ ਦੇ ਪ੍ਰਚਾਰ ਲਈ ਹੈੱਡਕੁਆਟਰ ਆਪਣੇ-ਆਪਣੇ ਸੈਟਰਾਂ ਦੇ ਬਣਾਏ ਜਾਂਦੇ ਹਨ, ਜਿਵੇਂ ਕਿ ਸਿੱਖ ਮਿਸ਼ਨ ਅਲੀਗੜ੍ਹ, ਸਿੱਖ ਮਿਸ਼ਨ ਲਖਨਊ ਆਦਿ ਤੇ ਆਪਣੇ ਗੁਰਦੁਆਰਾ ਸਾਹਿਬਾਨ ਜੋ ਕਿ ਆਪਣੇ-ਆਪਣੇ ਇਲਾਕੇ ਵਿਚ ਪ੍ਰਚਾਰ ਕਰਦੇ ਹਨ।

**ਗੁਰਦੁਆਰਾ ਸਾਹਿਬ ਵਿਖੇ ਕਰਵਾਏ ਜਾਂਦੇ ਵੱਡੇ ਸਮਾਗਮ:-**

੧.ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਗੁਰਪੁਰਬ।

੨.ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਗੁਰਪੁਰਬ।

੩.ਖਾਲਸਾ ਸਾਜਨਾ ਦਿਵਸ (ਵੈਸਾਖੀ)।

੪.ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ।

੫.ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸ਼ਹੀਦੀ ਦਿਵਸ।

੬.ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਗੁਰਪੁਰਬ ।

ਇਹ ਉਕਤ ਗੁਰਪੁਰਬ ਵੱਡੇ ਪੱਧਰ 'ਤੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਬੰਧ ਹੇਠ ਮਨਾਏ ਜਾਂਦੇ ਹਨ।

**ਧਰਮ ਪ੍ਰਚਾਰ ਦੇ ਖੇਤਰ ਵਿਚ ਪ੍ਰਾਪਤੀਆਂ:-**

**੦੧. ਪਹਿਲੀ ਸਿੱਖ ਕਾਨਫਰੰਸ:-** ਪਹਿਲੀ ਸਿੱਖ ਕਾਨਫਰੰਸ ੧੯੪੦-

੪੧ ਈ. ਵਿਚ ਯੂ. ਪੀ. ਦੇ ਜ਼ਿਲ੍ਹਾ ਬੁਲੰਦ ਸ਼ਹਿਰ ਅਲੀਗੜ੍ਹ ਵਿਚ ਹੋਈ। ਜਿਸ ਵਿਚ ਤਕਰੀਬਨ ੩੫੦੦੦ (ਪੈਂਤੀ ਹਜ਼ਾਰ) ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਤੋਂ ਕਕਾਰ ਭੇਟਾ ਰਹਿਤ ਦਿੱਤੇ ਗਏ। ਇੱਕ ਲੱਖ ਦਾ ਇਕੱਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਯੂ. ਪੀ. ਸਿੱਖ ਮਿਸ਼ਨ, ਹਾਪੁੜ ਅਲੀਗੜ੍ਹ ਦੇ ਪ੍ਰਬੰਧ ਵਿਚ ਹੋਇਆ। ਧਾਰਮਿਕ ਲੀਡਰਾਂ ਨੂੰ ਹਾਥੀ ਪੁਰ ਬਿਠਾ ਕੇ ਬੜੇ ਮਾਣ-ਸਨਮਾਨ ਨਾਲ ਲਿਆਂਦਾ ਗਿਆ। ਉਦੋਂ ਭਾਈ ਅਮਰ ਸਿੰਘ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਗਿਆਨੀ ਬਾਦਲ ਸਿੰਘ ਇੰਚਾਰਜ ਸਨ।

**੦੨. ਦੂਜੀ ਸਿੱਖ ਕਾਨਫਰੰਸ:-** ਦੂਜੀ ਸਿੱਖ ਕਾਨਫਰੰਸ ੨੭ ਅਕਤੂਬਰ ੧੯੪੦ ਈ. ਨੂੰ ਸੰਭਾਉਲੀ ਸ਼ੂਗਰ ਮਿਲਜ਼ ਰਾਜਾ ਸਾਹਿਬ ਦੇ ਕਾਰਖਾਨੇ ਵਿਚ ਹੋਈ। ਇਨ੍ਹਾਂ ਦੋਵਾਂ ਕਾਨਫਰੰਸਾਂ ਵਿਚ ਵੱਡੀ ਗਿਣਤੀ ਵਿਚ ਪੰਜਾਬ, ਦਿੱਲੀ ਅਤੇ ਯੂ. ਪੀ. ਤੋਂ ਵੱਡੇ-ਵੱਡੇ ਆਗੂ ਨਾਨਕ-ਪੰਥੀ ਸਾਧੂ-ਸੰਤ, ਰਾਜੇ-ਰਾਈਸ, ਜ਼ਿਮੀਦਾਰ ਆਦਿ ਸ਼ਾਮਲ ਹੋਏ ਅਤੇ ੧੯੪੧ ਈ. ਦੀ ਮਰਦਮਸ਼ੁਮਾਰੀ ਦੀ ਰੂਪ-ਰੇਖਾ ਤਿਆਰ ਕੀਤੀ ਗਈ। ਇਨ੍ਹਾਂ ਕਾਨਫ਼ਰੰਸਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

**੦੩. ਤੀਜੀ ਸਿੱਖ ਕਾਨਫਰੰਸ:-** ੧੯੪੦ ਈ. ਵਿਚ ਹੀ ਯੂ. ਪੀ. ਸਿੱਖ ਬੋਰਡ ਵੱਲੋਂ ਸ. ਈਸ਼ਰ ਸਿੰਘ ਮਝੈਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਹੇਠ ਨੂਰਪੁਰ, ਜ਼ਿਲ੍ਹਾ ਬਿਜਨੌਰ ਵਿਖੇ ਇਕ ਭਾਰੀ ਕਾਨਫਰੰਸ ਹੋਈ। ਬਹੁਤ ਸਾਰੇ ਪ੍ਰਾਣੀ ਅੰਮ੍ਰਿਤ ਛਕ ਕੇ ਸਿੰਘ ਸਜੇ। ਜ਼ਿਲ੍ਹਾ-ਬਿਜਨੌਰ ਵਿਚ ੨੨ ਪਿੰਡ ਰਮਈਆ ਸਿੱਖਾਂ ਦੇ ਨਿਵਾਸ ਕਰਦੇ ਹਨ।ਜੋ ਚੜ੍ਹਦੀ ਕਲਾ ਵਿਚ ਸਿੱਖ ਹਨ।

ਇਨ੍ਹਾਂ ਕਾਨਫ਼ਰੰਸਾਂ ਵਿਚ ਗੁਰਪੁਰਵਾਸੀ. ਗਿ.ਬਾਦਲ ਸਿੰਘ ਜੀ ਇੰਚਾਰਜ ਅਤੇ ਗੁਰਪੁਰਵਾਸੀ. ਸ. ਅਮਰ ਸਿੰਘ ਜੀ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਹੁਤ ਬੱਡਾ ਯੋਗਦਾਨ ਰਿਹਾ।

**੦੪. ਨਵੇਂ ਸਜੇ ਸਿੱਖ:-** ਯੂ. ਪੀ. ਮਿਸ਼ਨ ਵੱਲੋਂ ਅਲੀਗੜ੍ਹ, ਬੁਲੰਦ ਸ਼ਹਿਰ ਮੇਰਠ ਅਤੇ ਯੂ. ਪੀ. ਦੇ ਵੱਖ-ਵੱਖ ਇਲਾਕਿਆਂ ਵਿਚ ਅੰਮ੍ਰਿਤ-ਸੰਚਾਰ ਕੀਤੇ ਗਏ। ਇਸ ਦੇ ਨਾਲ ਹੀ ਜਾਟ, ਗੁਰਜਰ, ਯਾਦਵ, ਵਣਜਾਰੇ, ਰਵਿਦਾਸੀਏ, ਲੋਧ ਰਾਜਪੂਤ, ਨਾਈ, ਨਾਨਕਪੰਥੀ ਆਦਿ ਜਾਤਾਂ ਵਿੱਚੋਂ ਵੱਡੀ ਗਿਣਤੀ ਵਿਚ ਸਿੱਖ ਸਜੇ। ਜਿਸ ਵਿਚ ਇਲਾਕੇ ਦੇ ਪਤਵੰਤੇ ਸੱਜਣ ਰਾਜਾ ਰਘੁਵੀਰ ਸਿੰਘ ਜੀ ਸੰਧਾਵਾਲੀਏ ਮਾਲਿਕ ਸਿੰਭੋਲੀ ਸ਼ੂਗਰ ਮਿੱਲ, ਗਿਆਨੀ ਬਾਦਲ ਸਿੰਘ ਜੀ ਇੰਚਾਰਜ, ਪ੍ਰਿੰਸੀਪਲ ਗਿਆਨੀ ਹਰਦਿੱਤ ਸਿੰਘ ਜੀ, ਪ੍ਰਿੰਸੀਪਲ ਗਿਆਨੀ ਦਿਆਲ ਸਿੰਘ ਜੀ, (ਪਿੰਡ ਬਢਲਾ ੦੮), ਗਿਆਨੀ ਹੇਮ ਸਿੰਘ ਜੀ, ਮਾਸਟਰ ਅਜਬ ਸਿੰਘ ਜੀ (ਪਿੰਡ ਸਾਦੁੱਲਾਪੁਰ ਬਾਂਗਰ), ਸ. ਸੁਮੇਰ ਸਿੰਘ ਯਾਦਵ ਪਿੰਡ ਰਝੇਰਾ, ਚੌਧਰੀ ਗਜੇਂਦਰ ਸਿੰਘ, ਸ. ਦਲਜੀਤ ਸਿੰਘ, ਸ. ਰਾਮ ਚਰਨ ਸਿੰਘ, ਗਿਆਨੀ ਸੁਬੇਗ ਸਿੰਘ, ਪ੍ਰਿੰਸੀਪਲ ਸ.

ਰਾਜਿੰਦਰ ਸਿੰਘ, ਪ੍ਰਿੰਸੀਪਲ, ਸਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ, ਗਿਆਨੀ ਕਰਤਾਰ ਸਿੰਘ, ਗਿ.ਗਿਰਵਰ ਸਿੰਘ, ਪ੍ਰਚਾਰਕ ਅਲੀਗੜ੍ਹ, ਗਿ. ਗਜੈ ਸਿੰਘ, ਗਿ. ਰੁਬਦਮਨ ਸਿੰਘ, ਸ. ਆਸਨ ਸਿੰਘ ਸ. ਡੀ.ਐਸ. ਵਿਮਲ ਆਦਿ ਦਾ ਵੱਡਾ ਯੋਗਦਾਨ ਰਿਹਾ।

**ਸਿੱਖਿਆ ਦੇ ਖੇਤਰ ਵਿਚ ਯੋਗਦਾਨ:-**

(ੳ) ਸਿੱਖ ਇੰਟਰ ਕਾਲਜ ਨਾਰੰਗਪੁਰ ਜੋਇਆ, ਜ਼ਿਲ੍ਹਾ ਅਮਰੋਹਾ ਵਿਖੇ ਲਗਾਤਾਰ ੧੯੪੦ ਈ. ਤੋਂ ੦੬ਵੀਂ ਕਲਾਸ ਤੋਂ ੧੨ਵੀਂ ਕਲਾਸ ਤੀਕ ਪੰਜਾਬੀ ਦੀ ਕੰਪਲਸਰੀ ਪੜ੍ਹਾਈ ਜਾਂਦੀ ਹੈ। ਸਮੇਂ-ਸਮੇਂ ਧਰਮ ਪ੍ਰਚਾਰ ਕਮੇਟੀ ਵੱਲੋਂ ਲਗਾਤਾਰ ਧਾਰਮਿਕ ਅਧਿਆਪਕ ਨਿਯੁਕਤ ਕੀਤੇ ਜਾਂਦੇ ਰਹੇ ਹਨ। ਇਸ ਸਮੇਂ ਭਾ. ਅਤਰ ਸਿੰਘ ਧਾਰਮਿਕ ਅਧਿਆਪਕ ਨਿਯੁਕਤ ਹਨ।

(ਅ) ਗੁਰੂ ਨਾਨਕ ਇੰਟਰ ਕਾਲਜ, ਕੰਦਰਖੇੜਾ, ਮੇਰਠ।

ਯੂ. ਪੀ. ਵਿਚ ਗੁਰੂ-ਘਰਾਂ ਦੀ ਉਸਾਰੀ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਯੂ. ਪੀ. ਦੇ ਵੱਖ-ਵੱਖ ਇਲਾਕਿਆਂ ਵਿਚ ਸਮੇਂ-ਸਮੇਂ ਸਿਰ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਲਈ ਮਟੀਰੀਅਲ ਤੇ ਸਹਾਇਤਾ ਦਿੱਤੀਆਂ ਗਈਆਂ ਹਨ:-

੧. ਪਿੰਡ ਸਲਗਵਾ, ਜ਼ਿਲ੍ਹਾ ਬੁਲੰਦਸ਼ਹਿਰ, ਯੂ. ਪੀ. = ੫੦੦੦੦/-
੨. ਪਿੰਡ ਸੈਦਪੁਰੀ, ਜ਼ਿਲ੍ਹਾ ਬਿਜਨੌਰ, ਯੂ. ਪੀ. = ੫੦੦੦੦/-
੩. ਪਿੰਡ ਗਜਰੋਲਾ ਸਿਵ, ਜ਼ਿਲ੍ਹਾ ਬਿਜਨੌਰ, ਯੂ. ਪੀ. = ੫੦੦੦੦/-
੪. ਪਿੰਡ ਗਾਲਿਬਬੜਾ, ਜ਼ਿਲ੍ਹਾ ਅਮਰੋਹਾ, ਯੂ. ਪੀ. = ੫੦੦੦੦/-
੫. ਪਿੰਡ ਜੱਗੁਆ ਖੁਰਦ, ਜ਼ਿਲ੍ਹਾ ਅਮਰੋਹਾ, ਯੂ. ਪੀ. = ੧੨੫੦੦੦/-
੬. ਪਿੰਡ ਕਵੱਟਾ, ਜ਼ਿਲ੍ਹਾ ਹਾਪੁੜ, ਯੂ. ਪੀ. = ੧੦੦੦੦੦/-
੭. ਪਿੰਡ ਸਿਸੋਨਾ, ਮੁਜੱਫਰਨਗਰ, ਯੂ. ਪੀ. = ੧੦੦੦੦੦/-
੮. ਪਿੰਡ ਕੁੜਕਾਵਾਲਾ, ਜ਼ਿਲ੍ਹਾ ਹਰਿਦੁਆਰ, ਯੂ. ਪੀ. = ੧੦੦੦੦੦/-
੯. ਪਿੰਡ ਇਨਾਇਤਗੜ੍ਹੀ, ਜ਼ਿਲ੍ਹਾ ਬੁਲੰਦਸ਼ਹਿਰ, ਯੂ. ਪੀ.=੧੦੦੦੦੦/-
੧੦. ਪਿੰਡ ਤਾਜਪੁਰ, ਸਹਾਰਨਪੁਰ, ਯੂ. ਪੀ. = ੧੦੦੦੦੦/-
੧੧. ਪਿੰਡ ਮਾਦਪੁਰ, ਜ਼ਿਲ੍ਹਾ ਮੇਰਠ, ਯੂ. ਪੀ. = ੪੦੦੦੦/-
੧੨. ਪਿੰਡ ਮੁੰਡਾਖੇੜਾਂ, ਜ਼ਿਲ੍ਹਾ ਬੁਲੰਦਸ਼ਹਿਰ, ਯੂ. ਪੀ. = ੫੦੦੦੦/-
੧੩. ਪਿੰਡ ਸਾਦੁੱਲਾਪੁਰ ਬਾਂਗਰ, ਜ਼ਿਲ੍ਹਾ ਮੇਰਠ, ਯੂ. ਪੀ.= ੧੦੦੦੦੦/-
੧੪. ਪਿੰਡ ਮੋਹੀਦੀਨਪੁਰ, ਜ਼ਿਲ੍ਹਾ ਬਿਜਨੌਰ, ਯੂ. ਪੀ. = ੫੦੦੦੦/-
੧੫. ਪਿੰਡ ਲਾਲਪੁਰ, ਜ਼ਿਲ੍ਹਾ ਮੇਰਠ, ਯੂ. ਪੀ. = ੪੦੦੦੦/-
੧੬. ਪਿੰਡ ਗਈਅਨਪੁਰ, ਜ਼ਿਲ੍ਹਾ ਅਲੀਗੜ੍ਹ, ਯੂ. ਪੀ. = ੫੦੦੦੦/-

ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਉਕਤ ਪਿੰਡਾਂ ਵਿਚ ਸਮੇਂ-ਸਮੇਂ ਸਿਰ ਸਹਾਇਤਾ ਕਰ ਕੇ ਵਿਚ ਸੁੰਦਰ ਗੁਰਦੁਆਰਾ ਸਾਹਿਬ ਬਣਾਏ ਗਏ। ਜੋ ਪ੍ਰਚਾਰ ਦੇ ਖੇਤਰ ਵਿਚ ਵਧੀਆ ਕਾਰਜ ਕਰ ਰਹੇ ਹਨ। ***ਬਾਕੀ ਪੰਨਾ ੧੪ 'ਤੇ***

# ਸਿੱਖ ਮਿਸ਼ਨ ਹਰਿਆਣਾ

*-ਸ. ਸੁਖਵਿੰਦਰ ਸਿੰਘ**

ਸਿੱਖ ਮਿਸ਼ਨ ਹਰਿਆਣਾ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ੧੯੬੧ ਈ. ਵਿਚ ਹੋਈ। ਪਹਿਲਾਂ ਸਿੱਖ ਮਿਸ਼ਨ ਹਰਿਆਣਾ ਦਾ ਦਫ਼ਤਰ ਰੇਲਵੇ ਰੋਡ, ਕੁਰੂਕਸ਼ੇਤਰ ਵਿਖੇ ਕਿਰਾਏ 'ਤੇ ਕਮਰਾ ਲੈ ਕੇ ਖੋਲਿਆ ਗਿਆ। ਇਸ ਤੋਂ ਬਾਅਦ ਜ਼ਮੀਨ ਖ੍ਰੀਦ ਕਰ ਕੇ ਸਿੱਖ ਮਿਸ਼ਨ ਹਰਿਆਣਾ ਦੀ ਇਮਾਰਤ ਤਿਆਰ ਕੀਤੀ ਗਈ ਅਤੇ ਨਾਲ ਦੀ ਜਗ੍ਹਾ ਲੀਜ਼ ਪੁਰ ਲੈ ਕਰਕੇ ਸ੍ਰੀ ਗੁਰੂ ਰਾਮਦਾਸ ਨਿਵਾਸ ਦੀ ਸਥਾਪਨਾ ਕੀਤੀ ਗਈ, ਜਿਸ ਵਿਚ ੭੦ ਕਮਰੇ ਬਣਾਏ ਗਏ। ਇਹ ਸਰਾਂ ਬਾਬਾ ਸੁਬੇਗ ਸਿੰਘ ਕਾਰ-ਸੇਵਾ ਵਾਲਿਆਂ ਦੇ ਸਹਿਯੋਗ ਨਾਲ ਤਿਆਰ ਕੀਤੀ ਗਈ। ਹੁਣ ਇਹ ਥਾਂ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਹੈ। ਮੌਜੂਦਾ ਸਮੇਂ ਸਿੱਖ ਮਿਸ਼ਨ ਹਰਿਆਣਾ ਬਾਬਾ ਚਰਨ ਸਿੰਘ ਕਾਰ-ਸੇਵਾ ਵਾਲਿਆਂ ਦੀ ਬਣੀ ਸਰਾਂ, ਨੇੜ੍ਹੇ ਅਨੰਦ ਹਸਪਤਾਲ ਵਿਖੇ ਚੱਲ ਰਿਹਾ ਹੈ।

## ਸਿੱਖ ਮਿਸ਼ਨ ਦੇ ਸਹਿਯੋਗੀ

ਸ. ਹਰਭਜਨ ਸਿੰਘ ਮਸਾਣਾਂ, ਉਸ ਸਮੇਂ ਜ਼ਿਲ੍ਹਾ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਹੁਣ ਮੌਕੇ ਪੁਰ ਸੀਨੀਅਰ ਮੀਤ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੨. ਸ. ਜਰਨੈਲ ਸਿੰਘ ਬੋਢੀ ੩. ਸ. ਦਵਿੰਦਰ ਸਿੰਘ (ਢਿੱਲੋਂ) ੪. ਸ. ਅਮਰਜੀਤ ਸਿੰਘ ਬੈਟਰੀ ਵਾਲੇ ੫. ਸ. ਕਰਮਬੀਰ ਸਿੰਘ (ਕੰਗ) ੬. ਸ. ਕੁਲਵੰਤ ਸਿੰਘ (ਕੰਗ) ੭. ਸ. ਬਲਬੀਰ ਸਿੰਘ ਦੂਨੀਆ ਮਾਜਰਾ ੮. ਸ. ਲਖਮੀਰ ਸਿੰਘ (ਸੰਧੂ) ਲੱਖਮੜੀ ੯. ਸ. ਗੁਰਚਰਨ ਸਿੰਘ (ਅਨੇਜਾ) ੧੦. ਸ. ਗੁਰਦੇਵ ਸਿੰਘ ਬੜਾਨਾ ਆਦਿ ਦੇ ਸਹਿਯੋਗ ਨਾਲ ਸਿੱਖ ਮਿਸ਼ਨ ਹਰਿਆਣਾ ਦੀ ਸਥਾਪਨਾ ਹੋਈ।

## ਪ੍ਰਚਾਰ ਦੇ ਕੇਂਦਰ

**੧.** ਹਰਿਆਣਾ ਦੇ ਗੁਰਦੁਆਰਾ ਨਾਡਾ ਸਾਹਿਬ, ਪੰਚਕੂਲਾ **੨.** ਗੁਰਦੁਆਰਾ ਪੰਜੋਖਰਾ ਸਾਹਿਬ, ਅੰਬਾਲਾ ਕੈਂਟ **੩.** ਗੁਰਦੁਆਰਾ ਮੰਜੀ ਸਾਹਿਬ, ਅੰਬਾਲਾ ਸ਼ਹਿਰ **੪.** ਗੁਰਦੁਆਰਾ ਕਪਾਲ ਮੋਚਨ ਸਾਹਿਬ ਪਾਤਿਸ਼ਾਹੀ ਪਹਿਲੀ ਤੇ ਦਸਵੀਂ ਬਿਲਾਸਪੁਰ (ਯਮੁਨਾਨਗਰ) **੫.** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਕੁਰੂਕਸ਼ੇਤਰ **੬.** ਗੁਰਦੁਆਰਾ ਧਮਤਾਨ ਸਾਹਿਬ, ਜੀਂਦ **੭.** ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ, ਜੀਂਦ **੮.** ਗੁਰਦੁਆਰਾ ਨਿੰਮ ਸਾਹਿਬ, ਕੈਥਲ। ਹਿਮਾਚਲ ਪ੍ਰਦੇਸ਼ ਦੇ ਗੁਰਦੁਆਰਾ ਪਾ: ਦਸਵੀਂ, ਪਾਉਂਟਾ ਸਾਹਿਬ, ਗੁਰਦੁਆਰਾ ਟੋਕਾ ਸਾਹਿਬ ਇਸ ਮਿਸ਼ਨ ਦੇ ਪ੍ਰਚਾਰ ਕੇਂਦਰ ਹਨ।

** ਇੰਚਾਰਜ, ਸਿੱਖ ਮਿਸ਼ਨ ਹਰਿਆਣਾ, ਕੁਰੂਕਸ਼ੇਤਰ-੧੩੬੧੧੮ (ਹਰਿਆਣਾ) ਮੋ. ੯੮੧੨੬-੦੦੧੫੮*

**ਸਿੱਖ ਮਿਸ਼ਨ ਦੀ ਸਥਾਪਨਾ ਸਮੇਂ ਪ੍ਰਬੰਧਕਾਂ ਦਾ ਵੇਰਵਾ**

੧. ਗਿਆਨੀ ਗੁਰਦੇਵ ਸਿੰਘ, ਇੰਚਾਰਜ ੨. ਭਾਈ ਪ੍ਰੇਮ ਸਿੰਘ, ਢਾਡੀ ਜਥਾ ੩. ਭਾਈ ਕੇਵਲ ਸਿੰਘ ਨਿਰਦੋਸ਼, ਪ੍ਰਚਾਰਕ ੪. ਭਾਈ ਗੁਰਬਚਨ ਸਿੰਘ ਰਿੱਖੀ, ਪ੍ਰਚਾਰਕ ੫. ਭਾਈ ਅਮਰ ਸਿੰਘ, ਰਾਗੀ ਜਥਾ ੬. ਭਾਈ ਰਜਿੰਦਰ ਸਿੰਘ, ਢਾਡੀ ਜਥਾ ੭. ਭਾਈ ਸੁਦਾਗਰ ਸਿੰਘ ਰਸੀਲਾ, ਢਾਡੀ ਜਥਾ ੮. ਭਾਈ ਮੋਹਣ ਸਿੰਘ ਬੜਾਨਾ, ਢਾਡੀ ਜਥਾ ੯. ਭਾਈ ਸੁਰਜੀਤ ਸਿੰਘ ਅਨੰਦਪੁਰੀ, ਪ੍ਰਚਾਰਕ

**ਸਿੱਖ ਕਾਨਫਰੰਸ**

ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੱਲੋਂ ਕੁਰੂਕਸ਼ੇਤਰ ਵਿਖੇ ਸਿੱਖ ਫੋਰਮ ਦੇ ਪ੍ਰਧਾਨ ਐਡਵੋਕੇਟ ਜਗਜੀਤ ਸਿੰਘ (ਵਿਰਕ) ਦੇ ਸਹਿਯੋਗ ਨਾਲ ਸਿੱਖ ਕਾਨਫਰੰਸ ਕਰਵਾਈ ਗਈ। ਜਿਸ ਵਿਚ ਤਕਰੀਬਨ ਦਸ ਹਜ਼ਾਰ ਸਿੱਖ ਸੰਗਤ ਨੇ ਸ਼ਮੂਲੀਅਤ ਕੀਤੀ।

**ਸਿੱਖ ਮਿਸ਼ਨ ਦੇ ਅਰੰਭ ਹੋਣ ਤੋਂ ਹੁਣ ਤੀਕ ਦੇ ਇੰਚਾਰਜ ਸਾਹਿਬਾਨ ਦਾ ਵੇਰਵਾ**

੧. ਗਿਆਨੀ ਗੁਰਦੇਵ ਸਿੰਘ ੨. ਗਿਆਨੀ ਸਾਹਿਬ ਸਿੰਘ ਜੀ ਪਾਣੀਪਤ ੩. ਗਿਆਨੀ ਸਾਹਿਬ ਸਿੰਘ ਸ਼ਾਹਬਾਦ ਮਾਰਕੰਡਾ ੪. ਸ. ਸੁਖਵਿੰਦਰ ਸਿੰਘ (ਗਰੇਵਾਲ), ਲੁਧਿਆਣਾ ੫. ਸ. ਸੁਖਵਿੰਦਰਜੀਤ ਸਿੰਘ ਪੱਟੀ ੬. ਸ. ਜਸਵੰਤ ਸਿੰਘ ਦੂਨੀਆ ਮਾਜਰਾ ੭. ਸ. ਕ੍ਰਿਪਾਲ ਸਿੰਘ ਚੌਹਾਂ, ਲੁਧਿਆਣਾ ੮. ਸ. ਅਜੀਤ ਸਿੰਘ, ਸ੍ਰੀ ਅੰਮ੍ਰਿਤਸਰ ੯. ਸ. ਮੰਗਪ੍ਰੀਤ ਸਿੰਘ ਜੁੰਡਲਾ ੧੦. ਸ. ਸੁਖਦੇਵ ਸਿੰਘ ਪਿਹੋਵਾ ੧੧. ਸ. ਮੰਗਪ੍ਰੀਤ ਸਿੰਘ ਜੁੰਡਲਾ ੧੨. ਸ. ਸੁਖਵਿੰਦਰ ਸਿੰਘ ਕੁਰਕੁਸ਼ੇਤਰ ਮੌਜੂਦਾ ਇੰਚਾਰਜ ਹਨ।

**ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰ ਦਾ ਖੇਤਰ**

ਸਿੱਖ ਮਿਸ਼ਨ ਹਰਿਆਣਾ ਦਾ ਪ੍ਰਚਾਰ ਖੇਤਰ ਹਰਿਆਣਾ ਰਾਜ ਅਤੇ ਹਿਮਾਚਲ ਪ੍ਰਦੇਸ਼ ਹੈ।

**ਸਿੱਖ ਮਿਸ਼ਨ ਹਰਿਆਣਾ ਦੀ ਕਾਰਗੁਜ਼ਾਰੀ**

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਮੇਂ-ਸਮੇਂ ਵੱਡੇ ਪੱਧਰ 'ਤੇ ਅੰਮ੍ਰਿਤ-ਸੰਚਾਰ ਕਰਵਾਏ ਜਾਂਦੇ ਹਨ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਜਾਂਦੇ ਹਨ। ਸਮੇਂ-ਸਮੇਂ ਸਿੱਖ ਮਿਸ਼ਨ ਹਰਿਆਣਾ ਵੱਲੋਂ ਹਰਿਆਣਾ ਰਾਜ ਵਿਖੇ ਸੰਗਤ ਦੀ ਮੰਗ ਅਨੁਸਾਰ ਗੁਰਮਤਿ ਸਮਾਗਮ ਉਲੀਕੇ ਜਾਂਦੇ ਹਨ। ਜਿਸ ਵਿਚ ਰਾਗੀ, ਢਾਡੀ, ਕਵੀਸ਼ਰ, ਕਥਾ-ਵਾਚਕ ਸਾਹਿਬ ਸਿੱਖ ਮਿਸ਼ਨ ਹਰਿਆਣਾ ਵੱਲੋਂ ਭੇਜੇ ਜਾਂਦੇ ਹਨ। ਹਰਿਆਣਾ ਰਾਜ ਵਿਖੇ ਸਿੱਖ ਸਿਕਲੀਗਰ ਬੱਚਿਆਂ ਦੀ ਸਕੂਲ ਫੀਸ ਹਰ ਸਾਲ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੰਚਾਰਜ ਸਿੱਖ ਮਿਸ਼ਨ ਹਰਿਆਣਾ ਦੀ ਹਾਜ਼ਰੀ ਵਿਚ ਦਿੱਤੀ ਜਾਂਦੀ ਹੈ।

**ਸਿੱਖ ਮਿਸ਼ਨ ਹਰਿਆਣਾ ਵੱਲੋਂ ਵੱਡੇ ਪੱਧਰ 'ਤੇ ਕੀਤੇ ਸਮਾਗਮਾਂ ਦਾ ਵੇਰਵਾ:-**

੧. ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਥਾਪਿਤ ਕੀਤੀ ਗਈ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਗੁਰਦੁਆਰਾ ਕਿਲ੍ਹਾ ਲੋਹਗੜ੍ਹ, ਯਮੁਨਾਨਗਰ ਵਿਖੇ ਮਿਤੀ ੨੭ ਮਈ, ੨੦੧੯ ਈ. ਨੂੰ ਵੱਡੇ ਪੱਧਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਮਰਪਿਤ ਗੁਰਮਤਿ ਸਮਾਗਮ ਕਰਵਾਇਆ ਗਿਆ।

੨. ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਅਨਾਜ ਮੰਡੀ, ਕੁਰੂਕਸ਼ੇਤਰ ਵਿਖੇ ਮਿਤੀ ੦੭ ਸਤੰਬਰ, ੨੦੧੯ ਈ. ਨੂੰ ਵੱਡੇ ਪੱਧਰ 'ਤੇ ਰਾਜ ਪੱਧਰੀ ਗੁਰਮਤਿ ਸਮਾਗਮ ਕਰਵਾਇਆ ਗਿਆ।

ਹਰਿਆਣਾ ਰਾਜ ਵਿਖੇ ਵੱਖ-ਵੱਖ ਜ਼ਿਲ੍ਹਿਆਂ ਵਿਚ ਗੁਰਮਤਿ ਸਮਾਗਮ, ਦਸਤਾਰ ਮੁਕਾਬਲੇ, ਗਤਕਾ ਮੁਕਾਬਲੇ, ਬੱਚਿਆਂ ਦੇ ਗੁਰਮਤਿ ਸਿਖਲਾਈ ਕੈਂਪ ਕਰਵਾਏ/ ਲਗਵਾਏ ਗਏ। ■

---

**ਯੂ. ਪੀ. ਸਿੱਖ ਮਿਸ਼ਨ, ਹਾਪੜ** **ਪੰਨਾ ੧੧ ਦਾ ਬਾਕੀ:**

ਯੂ. ਪੀ. ਸਿੱਖ ਮਿਸ਼ਨ ਦੇ ਅਰੰਭ ਹੋਣ ਤੋਂ ਹੁਣ ਤੀਕ ਇੰਚਾਰਜ ਸਾਹਿਬਾਨ ਦੀ ਸੂਚੀ:-

**੧.** ਗਿਆਨੀ ਬਾਦਲ ਸਿੰਘ ਜੀ **੨.** ਗਿਆਨੀ ਗੁਰਬਚਨ ਸਿੰਘ ਜੀ ਵੈਦ **੩.** ਗਿਆਨੀ ਗੁਰਦਾਸ ਸਿੰਘ ਜੀ **੪.** ਗਿਆਨੀ ਫੌਜਾ ਸਿੰਘ ਜੀ **੫.** ਗਿਆਨੀ ਦਲੀਪ ਸਿੰਘ ਜੀ ਫੱਕਰ **੬.** ਗਿਆਨੀ ਜਗਦੀਸ਼ ਸਿੰਘ ਜੀ **੭.** ਗਿਆਨੀ ਮੇਘ ਸਿੰਘ ਜੀ **੮.** ਗਿਆਨੀ ਮਲਕੀਤ ਸਿੰਘ ਜੀ ਡੋਲਾ **੯.** ਗਿਆਨੀ ਹਰਭਜਨ ਸਿੰਘ ਜੀ ਲਹਿਰੀ **੧੦.** ਗਿਆਨੀ ਕਰਨੈਲ ਸਿੰਘ ਜੀ **੧੧.** ਗਿਆਨੀ ਜਗਤਾਰ ਸਿੰਘ ਜੀ ਮਿਸ਼ਨਰੀ **੧੨.** ਗਿਆਨੀ ਜਗਤਾਰ ਸਿੰਘ ਜੀ ਜੰਗੀਆਣ **੧੩.** ਗਿਆਨੀ ਕੇਸਵ ਸਿੰਘ ਜੀ **੧੪.** ਗਿਆਨੀ ਸੁਖਦੇਵ ਸਿੰਘ ਜੀ ਤੁੜ **੧੫.** ਬ੍ਰਿਜਪਾਲ ਸਿੰਘ ਜੀ (ਯੂ. ਪੀ.) ਮੌਜੂਦਾ।

ਯੂ.ਪੀ. ਸਿੱਖ ਮਿਸ਼ਨ, ਹਾਪੜ ਵਿਖੇ ਮੌਜੂਦਾ ਸਟਾਫ਼ ਹੇਠ ਲਿਖੇ ਅਨੁਸਾਰ ਹੈ:-
**੧.** ਇੰਚਾਰਜ ੦੧, **੨.** ਕਲਰਕ ੦੩, **੩.** ਹੈਲਪਰ ੦੨, **੪.** ਪ੍ਰਚਾਰਕ ੧੫, **੫.** ਗ੍ਰੰਥੀ ੦੪, **੬.** ਧਾਰਮਿਕ ਟੀਚਰ ੦੨, **੭.** ਸੇਵਾਦਾਰ ੧੪, **੮.** ਸਫਾਈ ਸੇਵਾਦਾਰ ੦੪, **੯.** ਕਵੀਸ਼ਰੀ ਜਥਾ ੦੧, **੧੦.** ਰਾਗੀ ਜਥੇ ੦੪, **੧੧.** ਡਰਾਈਵਰ ੦੧

■

# ਸਿੱਖ ਮਿਸ਼ਨ ਜੰਮੂ-ਕਸ਼ਮੀਰ

*-ਸ. ਹਰਭਿੰਦਰ ਸਿੰਘ**

*-ਸ. ਤਰਨਜੀਤ ਸਿੰਘ (ਕਲਰਕ)*

ਜੰਮੂ-ਕਸ਼ਮੀਰ ਦਾ ਖੇਤਰਫਲ ੨੨੨.੩੬ ਕਿਲੋਮੀਟਰ ਹੈ, (ਲੇਹ ਲੱਦਾਖ ਸਮੇਤ) ੨੦੧੧ ਈ. ਦੀ ਜਨਗਣਨਾ ਅਨੁਸਾਰ ੬੮.੩% ਮੁਸਲਮਾਨ, ੨੮.੪% ਹਿੰਦੂ ਅਤੇ ੧.੯ ਪ੍ਰਤੀਸ਼ਤ ਸਿੱਖ ਹਨ, ਕੁੱਲ ਅਬਾਦੀ ੧.੨੫ ਕਰੋੜ ਹੈ।

ਜੰਮੂ-ਕਸ਼ਮੀਰ (ਲੇਹ ਲੱਦਾਖ਼) ਦੇ ੨੨ ਜ਼ਿਲ੍ਹੇ ਹਨ। ਜੰਮੂ-ਕਸ਼ਮੀਰ ਵਿਚ ਸਿੱਖ ਅਬਾਦੀ ਜੰਮੂ ਖਿੱਤੇ ਵਿਚ ੨੭੦,੦੦੦ ਅਤੇ ਬਾਕੀ ਖਿੱਤੇ ਵਿਚ ੮੪,੦੦੦ ਹੈ ਕੁੱਲ ੩੫੦,੦੦੦ (ਫਰਵਰੀ ੪, ੨੦੧੪)। ਜੰਮੂ ਖਿੱਤੇ ਦੀ ਬਹੁ ਸਿੱਖ ਅਬਾਦੀ ਪੰਜਾਬ, ਪੁੰਛ ਅਤੇ ਪਾਕਿਸਤਾਨ ਦੇ ਵੱਖ-ਵੱਖ ਇਲਾਕਿਆਂ ਤੋਂ ਆਈ ਹੈ ਅਤੇ ਕੁਝ ਮੂਲ ਵਸਨੀਕ ਹਨ।

ਜੰਮੂ-ਕਸ਼ਮੀਰ ਦੇ ਸਿੱਖਾਂ ਦਾ ਜ਼ਿਆਦਾਤਰ ਕਿੱਤਾ ਟਰਾਂਸਪੋਰਟ ਅਤੇ ਕਿਸਾਨੀ ਹੈ। ਜੰਮੂ-ਕਸ਼ਮੀਰ ਦੇ ਸਿੱਖ ਬਹੁਤ ਧਾਰਮਿਕ ਪ੍ਰਵਿਰਤੀ ਦੇ ਹਨ ਅਤੇ ਗੁਰੂ ਸਾਹਿਬ ਜੀ ਦੇ ਦੱਸੇ ਆਦਰਸ਼ਾਂ, ਸਿਧਾਂਤਾਂ ਦੇ ਫ਼ਲਸਫ਼ੇ ਦੇ ਧਾਰਨੀ ਹਨ, ਇਹੋ ਕਾਰਨ ਹੈ ਕਿ ਇੱਥੋਂ ਦੇ ਸਿੱਖ ਕੇਸਾਂ ਦਾ ਬਹੁਤ ਸਤਿਕਾਰ ਕਰਦੇ ਹਨ ਅਤੇ ਰੋਮਾਂ ਦੀ ਬੇਅਦਬੀ ਦੇ ਸਖ਼ਤ ਖ਼ਿਲਾਫ਼ ਹਨ, ਜਦੋਂ ਵੀ ਸਾਬਤ-ਸੂਰਤ ਸਿੱਖੀ ਦੀ ਗੱਲ ਤੁਰਦੀ ਹੈ, ਤਾਂ ਜੰਮੂ-ਕਸ਼ਮੀਰ ਦੀ ਸਿੱਖੀ ਦੀ ਮਿਸਾਲ ਦਿੱਤੀ ਜਾਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੰਮੂ-ਕਸ਼ਮੀਰ (ਤਤਕਾਲੀਨ ਪਹਾੜੀ ਪ੍ਰਦੇਸ਼) ਵਿਚ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਭਾਈ ਫੇਰੂ ਸਿੰਘ ਜੀ (ਮਹੰਤ) ਨੂੰ ਆਪਣੇ ਹੱਥੀਂ ਅੰਮ੍ਰਿਤਪਾਨ ਕਰਾ ਕੇ ਅਤੇ ਖੰਡਾ-ਬਾਟਾ ਦੇ ਕੇ ਭੇਜਿਆ ਅਤੇ ਆਖਿਆ ਕਿ, ਜਾਓ! ਇਸ ਪਹਾੜੀ ਪ੍ਰਦੇਸ਼ ਵਿਚ ਸਿੱਖੀ ਦਾ ਪ੍ਰਚਾਰ-ਪ੍ਰਸਾਰ ਕਰੋ। ਇਨ੍ਹਾਂ ਤੋਂ ਬਾਅਦ ਭਾਈ ਪੰਜਾਬ ਸਿੰਘ ਅਤੇ ਭਾਈ ਰੋਚਾ ਸਿੰਘ ਨੂੰ ਵੀ ਇਸੇ ਸੰਦਰਭ ਵਿਚ ਭੇਜਿਆ ਗਿਆ, ਇਹ ਗੱਦੀ ਅਜੋਕੇ ਸਮੇਂ ਤਕ ਚੱਲ ਰਹੀ ਹੈ,

ਇਸ ਤੋਂ ਇਲਾਵਾ ਡੇਰਾ ਸੰਤਪੁਰਾ ਡੰਨਾ, ਮੁਜੱਫਰਾਬਾਦ, ਪਾਕਿਸਤਾਨ ਨੇ ਵੀ ਸਿੱਖੀ ਦੇ ਪ੍ਰਚਾਰ-ਪ੍ਰਸਾਰ ਵਿਚ ਵਿਸ਼ੇਸ਼ ਯੋਗਦਾਨ ਪਾਇਆ।

ਸਿੱਖੀ ਦੇ ਨਿਖਾਰ ਨੂੰ ਕਾਇਮ ਰੱਖਣ ਅਤੇ ਹੋਰ ਵਧੇਰੇ ਦ੍ਰਿੜ੍ਹ ਕਰਨ ਹਿੱਤ ਸਿੱਖ

---

** ਇੰਚਾਰਜ, ਸਿੱਖ ਮਿਸ਼ਨ ਜੰਮੂ-ਕਸ਼ਮੀਰ। ਗੁਰਦੁਆਰਾ ਗੁਰੂ ਨਾਨਕ ਮਿਸ਼ਨ, ਨਜ਼ਦੀਕ ਏਅਰਪੋਰਟ, ਸਤਵਾਰੀ, ਜੰਮੂ। ਪਿੰਨ-੧੮੦੦੦੩; ਮੋ. ੮੮੨੫੦੩੦੭੮੭*

ਕੌਮ ਦੇ ਮਹਾਨ ਦੂਰ-ਅੰਦੇਸ਼ੀ ਪਾਰਖੂ ਧਾਰਮਿਕ ਆਗੂ ਸ. ਗੁਰਚਰਨ ਸਿੰਘ ਟੌਹੜਾ (ਤਤਕਾਲੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ੧੯੯੪ ਈ. ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਧੀਨ ਸਿੱਖ ਮਿਸ਼ਨ ਜੰਮੂ-ਕਸ਼ਮੀਰ ਦਾ ਦਫਤਰ ਡਿਗਿਆਣਾ ਕੈਂਪ, ਜੰਮੂ ਵਿਖੇ ਖੋਲਿਆ ਗਿਆ। ਭਾਈ ਜਰਨੈਲ ਸਿੰਘ ਖਾਲਸਾ ਨੂੰ ਮਿਸ਼ਨ ਦਾ ਪਹਿਲਾ ਇੰਚਾਰਜ ਥਾਪਿਆ ਗਿਆ ਸੀ, ਇਨ੍ਹਾਂ ਨੇ ਤਕਰੀਬਨ ੧੯੯੮ ਈ. ਤਕ ਆਪਣੀਆਂ ਸੇਵਾਵਾਂ ਬਾਖੂਬੀ ਨਿਭਾਈਆਂ, ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਤਕਾਲੀਨ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਭਾਈ ਸਵਰਨ ਸਿੰਘ ਖਾਲਸਾ ਨੂੰ ਜੂਨ ੨੦੦੦ ਈ. ਵਿਚ ਮਿਸ਼ਨ ਦਾ ਇੰਚਾਰਜ ਥਾਪਿਆ, ਇਨ੍ਹਾਂ ਨੇ ਸਿੱਖ ਮਿਸ਼ਨ ਦਾ ਦਫਤਰ ਗੁਰਦੁਆਰਾ ਕਲਗੀਧਰ ਰਿਹਾੜੀ, ਜੰਮੂ ਵਿਖੇ ਬਣਾਇਆ, ਜੋ ਕਿ ਵਰਤਮਾਨ ਸਮੇਂ ਇਸ ਗੁਰਦੁਆਰਾ ਸਾਹਿਬ ਦੇ ਦੋ ਕਮਰਿਆਂ ਵਿਚ ਚੱਲ ਰਿਹਾ ਹੈ। ਭਾਈ ਸਵਰਨ ਸਿੰਘ ਖਾਲਸਾ ਜੀ ਦੇ ਸੇਵਾ-ਮੁਕਤ ਹੋਣ ਤੋਂ ਬਾਅਦ (ਦਾਸ) ਭਾਈ ਹਰਭਿੰਦਰ ਸਿੰਘ ਨੇ ਸੰਨ ੨੦੧੯ ਤੋਂ ਬਤੌਰ ਇੰਚਾਰਜ ਆਪਣਾ ਸੇਵਾ ਦਾ ਸਫ਼ਰ ਸ਼ੁਰੂ ਕੀਤਾ।

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਆਪਣੀ ਸਥਾਪਨਾ ਤੋਂ ਲੈ ਕੇ ਹੁਣ ਤਕ ਪੂਰੇ ਜੰਮੂ-ਕਸ਼ਮੀਰ ਦੇ ਹਰੇਕ ਤਹਿਸੀਲ, ਜ਼ਿਲ੍ਹੇ ਵਿਚ ੨੫੦ ਤੋਂ ਵੱਧ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਤਿੰਨ ਵਿਸ਼ੇਸ਼ ਅੰਮ੍ਰਿਤ-ਸੰਚਾਰ ਗੁਰਦੁਆਰਾ ਛਠੀ ਪਾਤਸ਼ਾਹੀ, ਬਾਰ੍ਹਾਮੂਲਾ, ਸ੍ਰੀਨਗਰ ਵਿਖੇ, ਜਿਸ ਵਿਚ (੫੦੦੦), ਬੀ. ਐਂਡ. ਕਾਲਜ, ਗ: ਡਿਗਿਆਣਾ ਆਸ਼ਰਮ (੧੧੦੦੦ ਤੋਂ ਵੱਧ ਪ੍ਰਾਣੀ) (੩੦/੯/੨੦੦੭) ਅਤੇ ਮਹੰਤ ਬਚਿੱਤਰ ਸਿੰਘ ਕਾਲਜ, ਬਾਬਲਿਆਈ ਜੰਮੂ ਵਿਖੇ (੭੦੦੦ ਪ੍ਰਾਣੀਆਂ) ਨੇ (੧੩ ਅਕਤੂਬਰ, ੨੦੦੭) ਨੂੰ ਅੰਮ੍ਰਿਤਪਾਨ ਕੀਤਾ। ਇਨ੍ਹਾਂ ਤਿੰਨਾਂ ਅੰਮ੍ਰਿਤ-ਸੰਚਾਰ ਦੀ ਵਿਸ਼ੇਸ਼ ਖਾਸੀਅਤ ਇਹ ਰਹੀ ਕਿ ਇਨ੍ਹਾਂ ਵਿਚ ਖੰਡੇ-ਬਾਟੇ ਦੀ ਪਾਹੁਲ ਪੰਜਾਂ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਵੱਲੋਂ ਤਿਆਰ ਕੀਤੀ ਗਈ ਸੀ। ਤਤਕਾਲੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਵਤਾਰ ਸਿੰਘ ਦੇ ਸਹਿਯੋਗ ਰਾਹੀਂ ਇਹ ਅੰਮ੍ਰਿਤ-ਸੰਚਾਰ ਸਮਾਗਮ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਕਰਵਾਏ ਗਏ।

ਸੰਨ ੨੦੧੩ ਲੇਹ-ਲੱਦਾਖ ਭੁਚਾਲ ਦੀ ਤ੍ਰਾਸਦੀ ਹੋਵੇ ਜਾਂ ਸਤੰਬਰ ੨੦੧੪ ਈ. ਨੂੰ ਕਸ਼ਮੀਰ ਵਿਚ ਆਏ ਭਾਰੀ ਹੜ੍ਹ, ਜਿਸ ਵਿਚ ਭਾਰੀ ਜਾਨ-ਮਾਲ ਦਾ ਨੁਕਸਾਨ ਹੋਇਆ; ਸਿੱਖ ਮਿਸ਼ਨ ਜੰਮੂ-ਕਸ਼ਮੀਰ (ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਲੋੜਵੰਦਾਂ ਦੀ ਨਗਦ, ਰਾਸ਼ਨ, ਬਸਤਰ ਅਤੇ ਹੋਰ ਜ਼ਰੂਰਤ ਦੀਆਂ ਵਸਤਾਂ ਨਾਲ ਮਦਦ ਕੀਤੀ ਗਈ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਹੋਏ ਨੁਕਸਾਨ ਦਾ ਖ਼ੁਦ ਮੁਆਇਨਾ ਕਰਨ ਪਹੁੰਚੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ

ਸਿੰਘ ਜੀ ਵੱਲੋਂ ਵਿਸ਼ੇਸ਼ ਟੀਮਾਂ ਭੇਜੀਆਂ ਗਈਆਂ ਜੋ ਲੰਮੇ ਸਮੇਂ ਤਕ ਕਸ਼ਮੀਰ ਵਿਚ ਰਹੀਆਂ। ਸਤੰਬਰ-੨੦੧੪ ਈ. ਨੂੰ ਨੌਸ਼ੇਰਾ ਵਿਖੇ ਬੱਸ ਐਕਸੀਡੈਂਟ ਜਿਸ ਵਿਚ ੫੦ ਬਰਾਤੀ (ਸਾਰੇ ਸਿੱਖ ) ਮਾਰੇ ਗਏ ਸਨ। ਸਿੱਖ ਮਿਸ਼ਨ ਜੰਮੂ-ਕਸ਼ਮੀਰ ਧਰਮ ਪ੍ਰਚਾਰ ਕਮੇਟੀ ਵੱਲੋਂ ਹਰੇਕ ਮ੍ਰਿਤਕ ਦੇ ਪਰਵਾਰ ਨੂੰ ੫੦-੫੦ ਹਜ਼ਾਰ ਦੀ ਮਾਲੀ ਮਦਦ ਕੀਤੀ ਗਈ ਸੀ।

ਗੁਰੂ ਨਾਨਕ ਪਬਲਿਕ ਸਕੂਲ ਹੁੱਟਮੂੜਾ, ਅਨੰਤਨਾਗ, ਗੁਰੂ ਨਾਨਕ ਬੋਰਡਿੰਗ ਸਕੂਲ, ਤਰਾਲ, ਪੁਲਵਾਮਾ ਵਿਖੇ ਦੋ ਭਵਨ ਬਾਰ੍ਹਾਮੂਲਾ ਕਸ਼ਮੀਰ ਅਤੇ ਸੰਤ ਬਾਬਾ ਸੁੰਦਰ ਸਿੰਘ ਪਬਲਿਕ ਸਕੂਲ, ਨੌਨਿਹਾਲ, ਨੌਸ਼ੇਰਾ, ਜ਼ਿਲ੍ਹਾ ਰਾਜੌਰੀ ਵਿਖੇ ਪੰਜ ਸਕੂਲ ਬੱਸਾਂ ਸਿੱਖ ਮਿਸ਼ਨ ਜੰਮੂ-ਕਸ਼ਮੀਰ ਧਰਮ ਪ੍ਰਚਾਰ ਕਮੇਟੀ ਵੱਲੋਂ ਲੈ ਕੇ ਦਿੱਤੀਆਂ ਗਈਆਂ ਤਾਂ ਕਿ ਸਕੂਲ ਕਮੇਟੀ ਨੂੰ ਗਰੀਬ ਵਿਦਿਆਰਥੀਆਂ ਨੂੰ ਦੂਰੋਂ-ਨੇੜਿਓਂ ਲੈ ਕੇ ਆਉਣ ਵਿਚ ਅਸਾਨੀ ਹੋ ਸਕੇ। ਸੰਤ ਗੁਰਬਖਸ਼ ਸਿੰਘ ਪਬਲਿਕ ਸਕੂਲ, ਦੋਮਾਨਾ (ਜੰਮੂ) ਨੂੰ ਸਕੂਲ ਬਿਲਡਿੰਗ ਲਈ ੧੦ ਲੱਖ ਰੁਪਏ ਦੀ ਮਾਲੀ ਸਹਾਇਤਾ ਕੀਤੀ ਗਈ। ਜੰਮੂ-ਕਸ਼ਮੀਰ ਵਿਚ ਬਹੁਤ ਕਾਲੋਨੀਆਂ ਅਜਿਹੀਆਂ ਹਨ ਜਿਨ੍ਹਾਂ ਵਿਚ ਬਹੁ-ਆਬਾਦੀ ਗਰੀਬ ਸਿੱਖਾਂ ਦੀ ਹੈ; ਉਨ੍ਹਾ ਲਈ ਗੁਰਦੁਆਰਾ ਸਾਹਿਬ ਦੀ ਇਮਾਰਤ ਤਿਆਰ ਕਰਵਾਉਣਾ ਕਾਫੀ ਮੁਸ਼ਕਿਲ ਹੈ। ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਚਿਹਨਿਤ ਕੀਤੇ ਗਏ ਇਨ੍ਹਾਂ ਸਥਾਨਾਂ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੫੦ ਹਜ਼ਾਰ ਤੋਂ ੩ ਲੱਖ ਤਕ ਦੀ ਆਰਥਿਕ ਮਦਦ ਕੀਤੀ ਗਈ। ਚਿੱਟੀ ਸਿੰਘ ਪੁਰਾ ਅਨੰਤਨਾਗ, ਕਸ਼ਮੀਰ ਵਿਖੇ ੨੦ ਮਾਰਚ, ੨੦੦੦ ਈ. ਨੂੰ ਰਾਜਨੀਤਿਕ ਮੁਫਾਦਾਂ ਲਈ ਦੇਸ਼ ਦੀਆਂ ਏਜੰਸੀਆਂ ਵੱਲੋਂ ੩੫ ਨਿਹੱਥੇ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ, ਇਨ੍ਹਾਂ ਸਿੰਘਾਂ ਦੀ ਯਾਦ ਵਿਚ ਇੱਕ ਕਰੋੜ, ਬਤਾਲੀ ਲੱਖ ਰੁਪਏ ਦੀ ਲਾਗਤ ਨਾਲ ਸਕੂਲ ਦੀ ਬਿਲਡਿੰਗ ਤਿਆਰ ਕੀਤੀ ਗਈ। ਇਹ ਸਕੂਲ (ਖਾਲਸਾ ਇੰਗਲਿਸ਼ ਸਕੂਲ) ਸਥਾਨਕ ਕਮੇਟੀ ਅਧੀਨ ਚੱਲ ਰਿਹਾ ਹੈ।

ਸਕੂਲ ਦੀ ਜ਼ਮੀਨ ਸਥਾਨਕ ਪ੍ਰਬੰਧਕਾਂ ਵੱਲੋਂ ਐਫੀਡੇਵਿਟ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਨਾਮ ਪੁਰ ਹਸਤਾਂਤਰਿਤ ਕੀਤੀ ਗਈ ਹੈ।

ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਵਿਦਿਆਰਥੀਆਂ ਨੂੰ ਗੁਰਬਾਣੀ, ਗੁਰ ਇਤਿਹਾਸ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦੇਣ ਹਿੱਤ ਹਰ ਸਾਲ ਧਾਰਮਿਕ ਪ੍ਰੀਖਿਆ ਲਈ ਜਾਂਦੀ ਹੈ ਤਾਂ ਕਿ ਵਿਦਿਆਰਥੀ ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਪ੍ਰਾਪਤ ਕਰ ਸਕਣ। ਇਹ ਪ੍ਰੀਖਿਆ ਵੱਖ-ਵੱਖ ਸਕੂਲਾਂ ਵਿਚ ਲਈ ਜਾਂਦੀ ਹੈ। ਇਸ ਪ੍ਰੀਖਿਆ ਵਿਚ ਹਰੇਕ ਧਰਮ ਦਾ ਵਿਦਿਆਰਥੀ ਭਾਗ ਲੈ ਸਕਦਾ ਹੈ। ੭੦ ਫ਼ੀਸਦੀ ਤੋਂ ਉੱਪਰ ਅੰਕ ਲੈਣ ਵਾਲੇ ਹਰੇਕ ਵਿਦਿਆਰਥੀ

ਨੂੰ ਵਿਸ਼ੇਸ਼ ਨਕਦ ਇਨਾਮ ਅਤੇ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਦਿੱਤੇ ਜਾਂਦੇ ਹਨ।

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਹਰੇਕ ਸਾਲ ਧਾਰਮਿਕ ਪ੍ਰੀਖਿਆ ਲਈ ਵੱਖ ਵੱਖ ਸਕੂਲਾਂ ਦੇ ਵਿਦਿਆਰਥੀਆਂ ਦੇ ਫਾਰਮ ਭਰੇ ਜਾਂਦੇ ਹਨ।

ਇਸ ਤੋਂ ਇਲਾਵਾ ਮਿਸ਼ਨ ਵੱਲੋਂ ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਹਿੱਤ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਰਵਾਏ ਜਾਂਦੇ ਦੋ ਸਾਲਾ ਸਿੱਖ ਧਰਮ ਪੱਤਰ ਵਿਹਾਰ ਕੋਰਸ ਦੇ ਅੰਤਰਗਤ ਫਾਰਮ ਭਰੇ ਜਾਂਦੇ ਹਨ। ਇਸ ਕੋਰਸ ਵਿਚ ਸਟੇਟ ਦੇ ਕਈ ਵਿਦਿਆਰਥੀ ਨਾਮਣਾ ਖੱਟ ਚੁੱਕੇ ਹਨ। ਭਾਈ ਰਾਜਵੀਰ ਸਿੰਘ ਸੈਸ਼ਨ ੨੦੧੭-੧੯ ਈ. ਦੇ ਦੋ ਸਾਲਾ ਸਿੱਖ ਧਰਮ ਪੱਤਰ ਵਿਹਾਰ ਕੋਰਸ ਵਿਚ ਪੂਰੇ ਭਾਰਤ ਵਿੱਚੋਂ ਪਹਿਲੇ ਨੰਬਰ 'ਤੇ ਰਹੇ ਸਨ।

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਸੰਗਤ ਨੂੰ ੫੦੦ ਤੋਂ ਉਪਰ ਸਹਿਜ ਪਾਠ ਅਰੰਭ ਕਰਵਾਏ ਗਏ। ਸੰਗਤ ਨੂੰ ਵੱਖ-ਵੱਖ ਸੰਸਥਾਵਾਂ ਦੇ ਸਹਿਯੋਗ ਨਾਲ ਸੈਂਚੀਆਂ ਭੇਟਾ-ਰਹਿਤ ਦਿੱਤੀਆਂ ਜਾਂਦੀਆਂ ਹਨ। ਇਹ ਸੇਵਾ ਮਿਸ਼ਨ ਵੱਲੋਂ ਨਿਰੰਤਰ ਚੱਲ ਰਹੀ ਹੈ। ਗੁਰਦੁਆਰਾ ਪ੍ਰਬੰਧਕ ਕਮੇਟੀਆਂ ਵੱਲੋਂ ਪੂਰਨ ਸਹਿਯੋਗ ਦਿੱਤਾ ਜਾ ਰਿਹਾ ਹੈ।

ਸਿੱਖ ਪਰਵਾਰ ਸ਼ਹਿਰਾਂ ਦੇ ਨਾਲ-ਨਾਲ ਪਿੰਡਾਂ, ਸਰਹੱਦ ਨਾਲ ਲਗਦੇ ਇਲਾਕਿਆਂ ਅਤੇ ਵੱਡੀ ਪੱਧਰ 'ਤੇ ਪਹਾੜੀ ਇਲਾਕਿਆਂ ਵਿਚ ਨਿਵਾਸ ਕਰਦੇ ਹਨ। ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪ੍ਰਚਾਰ-ਪ੍ਰਸਾਰ ਹਿੱਤ ਸਿੱਖ ਇਲਾਕਿਆਂ ਵਿਚ ਆਪਣੀ ਪਹੁੰਚ ਪੱਧਰ ਸਥਾਪਿਤ ਕੀਤੀ ਹੋਈ ਹੈ। ਲੋੜ ਅਨੁਸਾਰ ਹਰ ਇੱਕ ਪਰਵਾਰ ਦੇ ਦੁੱਖ-ਸੁੱਖ ਸਮੇਂ ਲੋੜੀਂਦੀਆਂ ਜ਼ਰੂਰਤਾਂ ਅਤੇ ਮੁਸ਼ਕਲਾਂ ਦੇ ਹੱਲ ਲਈ ਜ਼ਰੂਰਤ ਅਨੁਸਾਰ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਮਦਦ ਪਹੁੰਚਾਈ ਜਾਂਦੀ ਹੈ। ਕਸ਼ਮੀਰ ਵਿਚ ਜਦੋਂ ਵੀ ਸਿੱਖ ਪਰਵਾਰਾਂ ਨੂੰ ਔਕੜ ਆਈ ਤਾਂ ਸਿੱਖ ਮਿਸ਼ਨ ਜੰਮੂ-ਕਸ਼ਮੀਰ (ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਨੇ ਸਥਾਨਕ, ਧਾਰਮਿਕ ਸੰਗਠਨਾਂ ਅਤੇ ਸਰਕਾਰ ਨਾਲ ਰਾਬਤਾ ਕਾਇਮ ਕਰ ਕੇ ਹਰ ਸਮੱਸਿਆ ਦਾ ਹੱਲ ਕੀਤਾ। ਵਰਤਮਾਨ ਸਮੇਂ ਸਿੱਖ ਮਿਸ਼ਨ ਜੰਮੂ-ਕਸ਼ਮੀਰ ਕੋਲ ੧੧ ਵਿਦਵਾਨ ਪ੍ਰਚਾਰਕ ਹਨ। ਕੁੱਲ ੨੫ ਮੁਲਾਜ਼ਮ ਹਨ, ਇਨ੍ਹਾਂ ਵਿਚ ਗਰੈਜੂਏਟ ਅਤੇ ਪੋਸਟ ਗਰੈਜੂਏਟ ਵੀ ਹਨ; ਸਾਰੇ ਆਪਣੇ-ਆਪਣੇ ਖੇਤਰ ਵਿਚ ਪੂਰਨ ਪ੍ਰਪੱਕ ਹਨ। ਪ੍ਰਚਾਰਕ ਸਾਹਿਬਾਨ ਸਵੇਰੇ-ਸ਼ਾਮ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਗੁਰਬਾਣੀ-ਕਥਾ ਅਤੇ ਪ੍ਰਚਾਰ ਦੀ ਹਾਜ਼ਰੀ ਭਰਨ ਦੇ ਨਾਲ ਨਾਲ, ਫੀਲਡ ਵਰਕ ਰਾਹੀਂ ਸੰਗਤ ਨੂੰ ਆਪਸੀ ਭਾਈਚਾਰਕ ਸਾਂਝ ਕਾਇਮ ਕਰਨ, ਗੁਰਬਾਣੀ ਪੜ੍ਹਨ-ਸੁਣਨ, ਅੰਮ੍ਰਿਤ-ਪਾਨ ਕਰਨ, ਨਸ਼ੇ ਤਿਆਗਣ ਅਤੇ ਇਮਾਨਦਾਰੀ ਦੀ ਕਿਰਤ ਕਰਨ ਦੀ ਪ੍ਰੇਰਨਾ

ਕਰਦੇ ਹਨ। ਸਿੱਖ ਮਿਸ਼ਨ ਜੰਮੂ-ਕਸ਼ਮੀਰ ਪਾਸ ਆਪਣਾ ਨਿੱਜੀ ਦਫਤਰ/ਬਿਲਡਿੰਗ ਨਾ ਹੋਣ ਕਾਰਨ, ਗੁਰੂ ਸਾਹਿਬ ਜੀ ਦੀ ਕਿਰਪਾ ਸਦਕਾ, ੨੦੨੧ ਈ. ਵਿਚ ਨੂੰ ਕੁਝ ਪਰਵਾਰਾਂ ਵੱਲੋਂ ੭ ਕਨਾਲ ੧੪ ਮਰਲੇ ਜਗ੍ਹਾ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ੯੯ ਸਾਲਾਂ ਲਈ ਲੀਜ਼ ਪੁਰ ਦਿੱਤੀ ਗਈ ਹੈ, ਜਿਸ ਪੁਰ ਗੁਰਦੁਆਰਾ ਸਾਹਿਬ, ਰਿਹਾਇਸ਼ੀ ਕਮਰੇ ਅਤੇ ਮਿਸ਼ਨ ਦੇ ਦਫਤਰ ਦੀ ਉਸਾਰੀ ਕੀਤੀ ਜਾ ਰਹੀ ਹੈ, ਜਿਸ ਦਾ ਨੀਂਹ ਪੱਥਰ ੨੯ ਸਤੰਬਰ, ੨੦੨੩ ਈ. ਨੂੰ ਐਡਵੋਕੇਟ ਹਰਜਿੰਦਰ ਸਿੰਘ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਬਲਵਿੰਦਰ ਸਿੰਘ ਕਾਹਲਵਾਂ, ਸਕੱਤਰ ਧਰਮ ਪ੍ਰਚਾਰ ਕਮੇਟੀ ਅਤੇ ਸੰਤ ਬਾਬਾ ਕਸ਼ਮੀਰਾ ਸਿੰਘ ਜੀ ਭੂਰੀ ਵਾਲਿਆਂ ਵੱਲੋਂ ਰੱਖਿਆ ਗਿਆ ਸੀ। ਜੰਮੂ-ਕਸ਼ਮੀਰ ਪਹਾੜੀ, ਸੀਮਾਵਰਤੀ ਅਤੇ ਗੜਬੜ ਗ੍ਰਸਤ ਰਿਆਸਤ ਹੋਣ ਕਾਰਨ ਅਨੇਕਾਂ ਕਠਿਨਾਈਆਂ, ਔਕੜਾਂ ਅਤੇ ਲੋਕ ਹਿੱਤ ਸਾਧਨਾਂ ਦੀਆਂ ਕਮੀਆਂ ਦੇ ਬਾਵਜੂਦ, ਮਿਸ਼ਨ ਦੇ ਮੁਲਾਜ਼ਮਾਂ ਵੱਲੋਂ ਸਾਰਾ ਕੰਮ ਬਾਖੂਬੀ, ਇਮਾਨਦਾਰੀ, ਨਿਸ਼ਠਾ ਅਤੇ ਪੂਰੀ ਲਗਨ ਤੇ ਮਿਹਨਤ ਨਾਲ ਕੀਤਾ ਜਾ ਰਿਹਾ। ਮਿਸ਼ਨ ਦਾ ਹਰ ਮੁਲਾਜ਼ਮ ਆਪਣੀ ਡਿਊਟੀ ਪ੍ਰਤੀ ਪੂਰੀ ਤਰ੍ਹਾਂ ਸਜੱਗ ਹੈ। ਇਹੋ ਕਾਰਨ ਹੈ ਕਿ ਸਿੱਖ ਮਿਸ਼ਨ ਜੰਮੂ-ਕਸ਼ਮੀਰ ਦੀ ਮਿਸਾਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰ ਸਤਿਕਾਰਤ ਪ੍ਰਧਾਨ ਸਾਹਿਬ ਵੱਲੋਂ ਦਿੱਤੀ ਜਾਂਦੀ ਰਹੀ ਹੈ।

ਮਾਰਚ ੨੦੨੦ ਈ. ਨੂੰ ਕਰੋਨਾ ਵਾਇਰਸ ਕਾਰਨ ਭਾਰਤ ਭਰ ਵਿਚ ਲਾਕਡਾਊਨ ਲਗਾਇਆ ਗਿਆ ਜੋ ਕਿ ਕਈ ਮਹੀਨੇ ਜਾਰੀ ਰਿਹਾ,ਜਿਸ ਕਾਰਨ ਪ੍ਰਚਾਰ-ਪ੍ਰਸਾਰ ਦੀਆਂ ਗਤੀਵਿਧੀਆਂ ਬੰਦ ਹੋ ਗਈਆਂ। ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਇਨ੍ਹਾਂ ਦਿਨਾਂ ਦੌਰਾਨ ਵਿਦਿਆਰਥੀਆਂ ਦੇ ਵੱਖ-ਵੱਖ ਇਲਾਕਿਆਂ ਵਿਚ ਗੁਰਮਤਿ ਕੈਂਪ ਆਯੋਜਿਤ ਕੀਤੇ ਜਾਂਦੇ ਸਨ, ਜਿਸ ਵਿਚ ਸੈਂਕੜੇ ਵਿਦਿਆਰਥੀ ਇਨ੍ਹਾਂ ਕੈਂਪਾਂ ਰਾਹੀਂ ਗੁਰਬਾਣੀ, ਗੁਰਇਤਿਹਾਸ, ਸਿੱਖ ਇਤਿਹਾਸ ਅਤੇ ਰਹਿਤ ਮਰਯਾਦਾ ਦੀ ਅਮੁੱਲ ਜਾਣਕਾਰੀ ਇਨ੍ਹਾਂ ਕੈਂਪਾਂ ਰਾਹੀਂ ਪ੍ਰਾਪਤ ਕਰਦੇ ਸਨ।

ਬੱਚਿਆਂ ਦਾ ਕੀਮਤੀ ਸਮਾਂ ਅਜਾਈਂ ਬਰਬਾਦ ਹੁੰਦਿਆਂ ਦੇਖ ਚਿੰਤਾਤੁਰ ਮਾਪਿਆਂ ਦੀ ਨਿਰਾਸ਼ਾ ਨੂੰ ਮਹਿਸੂਸ ਕਰਦਿਆਂ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਆਨ ਲਾਈਨ ਕੈਂਪ/ ਕਲਾਸਾਂ ਸ਼ੁਰੂ ਕੀਤੀਆਂ ਗਈਆਂ; ਜਿਸ ਵਿਚ ਡਰਾਇੰਗ ਮੁਕਾਬਲੇ, ਲੇਖ ਮੁਕਾਬਲੇ, ਕਵਿਤਾ ਮੁਕਾਬਲੇ ਅਤੇ ਗੁਰਬਾਣੀ ਸੰਥਿਆ ਦੀਆਂ ਕਲਾਸਾਂ ਚਲਾਈਆਂ ਗਈਆਂ। ਇਨ੍ਹਾਂ ਕਲਾਸਾਂ ਵਿਚ ੨੫੦੦ ਤੋਂ ਉੱਪਰ ਵਿਦਿਆਰਥੀਆਂ ਨੇ ਭਾਗ ਲਿਆ। ਇਨ੍ਹਾਂ ਕਲਾਸਾਂ/ ਮੁਕਾਬਲਿਆਂ ਵਿਚ ਭਾਗ ਲੈਣ ਵਾਲੇ ਹਰੇਕ ਵਿਦਿਆਰਥੀ ਨੂੰ ਪ੍ਰਸੰਸਾ ਪੱਤਰ ਰਾਹੀਂ ਸਨਮਾਨਿਤ ਕੀਤਾ ਗਿਆ। ਪੁਜੀਸ਼ਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਸ਼ੀਲਡ, ਮੋਮੈਂਟੋ ਅਤੇ ਨਕਦ ਇਨਾਮ ਰਾਹੀਂ ਸਨਮਾਨਿਆ ਗਿਆ। ਇਨ੍ਹਾਂ ਆਨਲਾਈਨ ਕਲਾਸਾਂ ਵਿਚ ਭਾਰਤ

ਤੋਂ ਇਲਾਵਾ ਕਈ ਬਾਹਰਲੇ ਦੇਸ਼ਾਂ ਦੇ ਵਿਦਿਆਰਥੀਆਂ ਨੇ ਵੀ ਭਾਗ ਲਿਆ। ਸਿੱਖ ਮਿਸ਼ਨ ਜੰਮੂ-ਕਸ਼ਮੀਰ ਦੇ ਵਿਦਵਾਨ ਪ੍ਰਚਾਰਕ ਸਾਹਿਬਾਨਾਂ-ਭਾਈ ਕੋਮਲਜੀਤ ਸਿੰਘ, ਭਾਈ ਬਟਨਾਮ ਸਿੰਘ, ਭਾਈ ਹਰਵਿੰਦਰ ਸਿੰਘ, ਭਾਈ ਅਮਰੀਕ ਸਿੰਘ, ਭਾਈ ਸੰਦੀਪ ਸਿੰਘ, ਭਾਈ ਮੋਹਨ ਸਿੰਘ, ਭਾਈ ਮਲਕੀਤ ਸਿੰਘ, ਭਾਈ ਤਲਵਿੰਦਰ ਸਿੰਘ, ਭਾਈ ਨਰਿੰਦਰ ਸਿੰਘ, ਭਾਈ ਰਵਿੰਦਰ ਸਿੰਘ ਵੱਲੋਂ ਬਹੁ-ਪੱਖੀ, ਬਹੁ-ਆਯਾਮੀ ਗੁਰਮਤਿ ਕੈਂਪਾਂ ਰਾਹੀਂ ਸੰਗਤ/ਵਿਦਿਆਰਥੀਆਂ ਨੂੰ ਗੁਰਬਾਣੀ ਨਾਲ ਜੋੜਿਆ।

**ਮਿਸ਼ਨ ਵੱਲੋਂ ਹੇਠ ਲਿਖੇ ਪ੍ਰਚਾਰ-ਪ੍ਰਸਾਰ ਦੇ ਕਾਰਜ ਕੀਤੇ ਜਾਂਦੇ ਹਨ:-**

**੧. ਅੰਮ੍ਰਿਤ ਸੰਚਾਰ ਸਮਾਗਮ:** ਮਿਸ਼ਨ ਵੱਲੋਂ ਸੰਗਤ ਨੂੰ ਖੰਡੇ ਦੀ ਪਾਹੁਲ ਛਕਾਉਣ ਹਿੱਤ ਹਰ ਇਲਾਕੇ ਵਿਚ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਜਾਂਦੇ ਹਨ; ਜਿਸ ਵਿਚ ਸੰਗਤ ਨੂੰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ-ਰਹਿਤ ਕਕਾਰ ਦਿੱਤੇ ਜਾਂਦੇ ਹਨ। ੧੮ ਮਾਰਚ, ੨੦੧੮ ਤੋਂ ੨੪ ਜਨਵਰੀ, ੨੦੨੪ ਤਕ ੫੬ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਵਿਚ ੬੧੯੫ ਪ੍ਰਾਣੀ ਗੁਰੂ ਵਾਲੇ ਬਣੇ।

**੨. ਭੇਟਾ ਰਹਿਤ ਲਿਟਰੇਚਰ ਦੀ ਸੇਵਾ:** ਮਿਸ਼ਨ ਵੱਲੋਂ ਜੰਮੂ-ਕਸ਼ਮੀਰ ਵਿਚ ਹਰ ਸਥਾਨ 'ਤੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਭੇਟਾ ਰਹਿਤ ਲਿਟਰੇਚਰ ਸੰਗਤ ਨੂੰ ਦਿੱਤਾ ਜਾਂਦਾ ਹੈ। ਗੁਰਪੁਰਬਾਂ ਅਤੇ ਹੋਰ ਵਿਸ਼ੇਸ਼ ਦਿਨਾਂ ਵਿਚ ਵਿਸ਼ੇਸ਼ ਸਟਾਲ ਲਗਾਏ ਜਾਂਦੇ ਹਨ।

**੩. ਪਾਠ ਬੋਧ ਸਮਾਗਮ:** ਮਿਸ਼ਨ ਵੱਲੋਂ ਸੰਗਤ ਨੂੰ ਸ਼ੁੱਧ ਗੁਰਬਾਣੀ ਦੀ ਜਾਣਕਾਰੀ ਦੇਣ ਹਿੱਤ ਪਾਠ ਬੋਧ ਸਮਾਗਮ ਕੀਤੇ ਜਾਂਦੇ ਹਨ।

**੪. ਗੁਰਮਤਿ ਕੈਂਪ:** ਮਿਸ਼ਨ ਵੱਲੋਂ ਵਿਦਿਆਰਥੀਆਂ ਨੂੰ ਗੁਰਬਾਣੀ, ਗੁਰ-ਇਤਿਹਾਸ, ਸਿੱਖ ਇਤਿਹਾਸ ਅਤੇ ਰਹਿਤ ਮਰਯਾਦਾ ਦੀ ਮੁਢਲੀ ਜਾਣਕਾਰੀ ਦੇਣ ਹਿੱਤ ਗੁਰਮਤਿ ਕੈਂਪ ਲਗਾਏ ਜਾਂਦੇ ਹਨ।

**੫. ਆਨਲਾਈਨ ਮੁਕਾਬਲੇ:** ਵਰਤਮਾਨ ਸਮੇਂ ਦੀਆਂ ਸਮੱਸਿਆਵਾਂ ਨੂੰ ਮੁੱਖ ਰੱਖਦਿਆਂ ਮਿਸ਼ਨ ਵੱਲੋਂ ਆਨਲਾਈਨ ਡਰਾਇੰਗ, ਲੇਖ, ਕਵਿਤਾ, ਆਦਿ ਮੁਕਾਬਲੇ ਕਰਵਾਏ ਜਾ ਰਹੇ ਹਨ। ਹਰ ਵਿਦਿਆਰਥੀ ਨੂੰ ਪ੍ਰਸੰਸਾ ਪੱਤਰ ਅਤੇ ਜੇਤੂ ਵਿਦਿਆਰਥੀਆਂ ਨੂੰ ਨਕਦ ਇਨਾਮ ਦਿੱਤਾ ਜਾਂਦਾ ਹੈ। ਸ਼ੁੱਧ ਗੁਰਬਾਣੀ ਸੰਥਿਆ ਦੀ ਜਾਣਕਾਰੀ ਵੀ ਆਨਲਾਈਨ ਦਿੱਤੀ ਜਾ ਰਹੀ ਹੈ।

**੬. ਧਾਰਮਿਕ ਪ੍ਰੀਖਿਆ:** ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਹਰ ਸਾਲ ਲਈ ਜਾਂਦੀ ਧਾਰਮਿਕ ਪ੍ਰੀਖਿਆ ਵੀ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਕਰਵਾਈ ਜਾਂਦੀ ਹੈ; ਜਿਸ ਵਿਚ ਉਤਸ਼ਾਹ ਨਾਲ ਵਿਦਿਆਰਥੀ ਭਾਗ ਲੈਂਦੇ ਹਨ।

੭੦ ਪ੍ਰਤੀਸ਼ਤ ਤੋਂ ਉੱਪਰ ਅੰਕ ਲੈਣ ਵਾਲੇ ਹਰੇਕ ਵਿਦਿਆਰਥੀ ਨੂੰ ਨਕਦ ਇਨਾਮ ਦਿੱਤਾ ਜਾਂਦਾ ਹੈ। ਪਾਸ ਹੋਣ ਵਾਲੇ ਹਰੇਕ ਵਿਦਿਆਰਥੀ ਨੂੰ ਸਰਟੀਫਿਕੇਟ ਦਿੱਤੇ ਜਾਂਦੇ ਹਨ।

**੭. ਪੱਤਰ ਵਿਹਾਰ ਕੋਰਸ:** ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਦੋ ਸਾਲਾ ਸਿੱਖ ਧਰਮ ਪੱਤਰ ਵਿਹਾਰ ਕੋਰਸ ਕਰਵਾਇਆ ਜਾਂਦਾ ਹੈ। ਸਿੱਖ ਮਿਸ਼ਨ ਵੱਲੋਂ ਇਸ ਕੋਰਸ ਦੇ ਫਾਰਮ ਸਟੇਟ ਪੱਧਰ 'ਤੇ ਭਰੇ ਜਾਂਦੇ ਹਨ, ਤਾਂਕਿ ਸੰਗਤ ਨੂੰ ਗੁਰਬਾਣੀ ਅਤੇ ਇਤਿਹਾਸ ਦੀ ਮੁਢਲੀ ਜਾਣਕਾਰੀ ਪ੍ਰਾਪਤ ਹੋ ਸਕੇ।

**੮. ਲੜੀਵਾਰ ਕਥਾ:** ਜੰਮੂ ਮਿਸ਼ਨ ਦੇ ਪ੍ਰਚਾਰਕ ਸਿੰਘਾਂ ਵੱਲੋਂ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਲੜੀਵਾਰ ਕਥਾ ਦੇ ਪ੍ਰੋਗਰਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੇ ਆਧਾਰ 'ਤੇ ਹੁੰਦੀ ਹੈ।

**੯. ਪ੍ਰਚਾਰ ਪ੍ਰਸਾਰ ਹਿੱਤ ਕਥਾ ਸਮਾਗਮ:** ਮਿਸ਼ਨ ਦੇ ਸਮੂਹ ਪ੍ਰਚਾਰਕਾਂ ਵੱਲੋਂ ਜੰਮੂ ਰਿਆਸਤ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਕਥਾ ਕੀਤੀ ਜਾਂਦੀ ਹੈ, ਇਹ ਕਥਾ ਪ੍ਰੋਗਰਾਮ ਆਮ ਸਧਾਰਨ ਤੋਂ ਲੈ ਕੇ ਵਿਸ਼ੇਸ਼ ਦੀਵਾਨਾਂ ਰਾਹੀਂ ਕੀਤੀ ਜਾਂਦੀ ਹੈ, ਜਿਸ ਵਿਚ ਪ੍ਰਚਾਰਕ ਸਾਹਿਬਾਨ ਆਮ ਜਨ ਸਾਧਾਰਨ ਤਕ ਪਹੁੰਚਣ ਵਾਲੇ ਵਿਸ਼ਿਆਂ ਨੂੰ ਗੁਰਬਾਣੀ ਦੇ ਆਧਾਰ 'ਤੇ ਵਿਖਿਆਨ ਕਰਦੇ ਹਨ।

**੧੦. ਸਹਿਜ ਪਾਠ:** ਜਿੰਨਾ ਪ੍ਰੇਮੀ-ਜਨਾਂ ਨੂੰ ਸ਼ੁੱਧ ਗੁਰਬਾਣੀ ਦੀ ਜਾਣਕਾਰੀ ਹੈ, ਉਨ੍ਹਾਂ ਨੂੰ ਵਿਦਵਾਨ ਪ੍ਰਚਾਰਕ ਸਾਹਿਬਾਨ ਇਕੱਠ ਦੇ ਰੂਪ ਵਿਚ ਗੁਰਦੁਆਰਾ ਸਾਹਿਬਾਨ ਵਿਖੇ ਸ੍ਰੀ ਸਹਿਜ ਪਾਠ ਦੀ ਅਰੰਭਤਾ ਪੂਰੇ ਨਿਯਮਾਂ ਅਨੁਸਾਰ ਕਰਵਾਈ ਜਾਂਦੀ ਹੈ, ਸੰਗਤ ਘਰ ਬੈਠ ਕੇ ਸਹਿਜ ਪਾਠ ਕਰ ਸਕੇ ਇਸ ਲਈ ਮਿਸ਼ਨ ਵੱਲੋਂ ਸੰਗਤ ਨੂੰ ਭੇਟਾ ਰਹਿਤ ਸੈਂਚੀਆਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ।

**੧੧.** ਜਿਨ੍ਹਾਂ ਗੁਰਦੁਆਰਾ ਸਾਹਿਬਾਨ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਰੂਰਤ ਹੋਵੇ ਜਾਂ ਬਿਰਧ ਸਰੂਪ ਜਮ੍ਹਾਂ ਕਰਵਾਉਣੇ ਹੋਣ; ਲੋੜ ਅਨੁਸਾਰ ਸਾਰੀ ਜ਼ਰੂਰੀ ਕਾਰਵਾਈ ਮਿਸ਼ਨ ਵੱਲੋਂ ਕੀਤੀ ਜਾਂਦੀ ਹੈ। ਰਿਆਸਤ ਅੰਦਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਜ਼ਰੂਰਤ ਪੈਣ 'ਤੇ ਕਰਵਾਈਆਂ ਜਾਂਦੀਆਂ ਧਾਰਮਿਕ ਪੜਤਾਲਾਂ ਮਿਸ਼ਨ ਦੇ ਸਹਿਯੋਗ ਨਾਲ ਕੀਤੀਆਂ ਜਾਂਦੀਆਂ ਹਨ।

ਸਿੱਖ ਮਿਸ਼ਨ ਜੰਮੂ-ਕਸ਼ਮੀਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਸੂਬੇ ਵਿਚ ਸਿੱਖੀ ਪ੍ਰਚਾਰ-ਪ੍ਰਸਾਰ ਲਈ ਆਪਣਾ ਭਰਪੂਰ ਯੋਗਦਾਨ ਪਾਇਆ ਜਾ ਰਿਹਾ ਹੈ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ (ਊਨਾ)

*-ਭਾਈ ਗੁਰਦੀਪ ਸਿੰਘ**

ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪੰਜਾਬ ਤੋਂ ਬਾਹਰਲੇ ਸੂਬਿਆਂ ਵਿਚ ਧਰਮ ਪ੍ਰਚਾਰ ਹਿੱਤ ਸਿੱਖ ਮਿਸ਼ਨ ਖੋਲੇ ਗਏ ਹਨ, ਜਿਨ੍ਹਾਂ ਵਿੱਚੋਂ ਇੱਕ ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਹੈ, ਜੋ ਕਿ ਹਿਮਾਚਲ ਪ੍ਰਦੇਸ਼ ਦੀਆਂ ਪਹਾੜੀਆਂ ਵਿਚ ਜ਼ਿਲ੍ਹਾ ਊਨਾ, ਤਹਿਸੀਲ ਹਰੋਲੀ ਦੇ ਪਿੰਡ ਗੁਰਪਲਾਹ ਸਾਹਿਬ (ਬਾਥੂ) ਵਿਖੇ ਸਥਿਤ ਹੈ। ਇਹ ਗੜ੍ਹਸ਼ੰਕਰ ਤੋਂ ਨੰਗਲ ਡੈਮ ਨੂੰ ਜਾਣ ਵਾਲੀ ਸੜਕ 'ਤੇ ਗੜ੍ਹਸ਼ੰਕਰ ਤੋਂ ੨੦ ਕਿਲੋਮੀਟਰ ਦੂਰ ਹੈ। ਜੀ.ਟੀ. ਰੋਡ ਤੋਂ ਸਿੱਖ ਮਿਸ਼ਨ ਦੀ ਇਮਾਰਤ ੫੦੦ ਗਜ਼ ਦੂਰ ਚੜ੍ਹਦੇ ਪਾਸੇ ਵੱਲ ਹੈ। ਸ੍ਰੀ ਅਨੰਦਪੁਰ ਸਾਹਿਬ ਅਤੇ ਊਨਾ ਸਾਹਿਬ ਤੋਂ ਸਿੱਖ ਮਿਸ਼ਨ ਦੋਵੇਂ ਪਾਸਿਓਂ ਇੱਕੋ ਜਿਹੀ ਦੂਰੀ 'ਤੇ ਸਥਿਤ ਹੈ।

ਪੰਥ ਦੇ ਵਾਲੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨਾਂ ਵਿੱਚੋਂ ਇੱਕ ਅਸਥਾਨ ਗੁਰਦੁਆਰਾ ਗੁਰਪਲਾਹ ਸਾਹਿਬ ਹੈ ਜੋ ਕਿ ਸਿੱਖ ਮਿਸ਼ਨ ਦੀ ਇਮਾਰਤ ਦੇ ਬਿਲਕੁਲ ਸਾਹਮਣੇ ਹੈ। ਇਸ ਪਵਿੱਤਰ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ੯ਵੀਂ ਪੀੜੀ ਦੀ ਅੰਸ਼ ਬਾਬਾ ਕਲਾਧਾਰੀ ਜੀ ਦਾ ਮੇਲ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੁੰਦਾ ਰਿਹਾ। ਬਾਬਾ ਕਲਾਧਾਰੀ ਜੀ ਬਾਬਾ ਹਰਕਰਨ ਚੰਦ ਜੀ ਦੇ ਪੋਤੇ ਅਤੇ ਬਾਬਾ ਨਿਹਾਲ ਚੰਦ ਜੀ ਦੇ ਸਪੁੱਤਰ ਸਨ। ਬਾਬਾ ਕਲਾਧਾਰੀ ਜੀ ਆਪਣੇ ਪਰਵਾਰ ਸਮੇਤ ਡੇਰਾ ਬਾਬਾ ਨਾਨਕ ਜ਼ਿਲ੍ਹਾ ਗੁਰਦਾਸਪੁਰ ਵਿਖੇ ਰਹਿੰਦੇ ਸਨ। ਕਲਗੀਧਰ ਪਾਤਸ਼ਾਹ ਜੀ ਦੇ ਕਹਿਣ 'ਤੇ ਕਲਾਧਾਰੀ ਜੀ ਊਨਾ ਸ਼ਹਿਰ ਵਿਖੇ ਰਹਿਣ ਲੱਗ ਪਏ। ਉਸ ਸਮੇਂ ਊਨਾ ਸ਼ਹਿਰ ਤੋਂ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਤਕ ਬਹੁਤ ਸੰਘਣਾ ਜੰਗਲ ਸੀ।

ਜਦੋਂ ਵੀ ਦੋਵਾਂ ਸ਼ਖ਼ਸੀਅਤਾਂ ਦਾ ਆਪਸ ਵਿਚ ਮਿਲਣ ਨੂੰ ਮਨ ਕਰਦਾ ਤਾਂ ਬਾਬਾ ਕਲਾਧਾਰੀ ਜੀ ਊਨਾ ਸਾਹਿਬ ਤੋਂ ਚੱਲ ਪੈਂਦੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਪੈਂਦੇ। ਜਿਸ ਅਸਥਾਨ 'ਤੇ ਦੋਵਾਂ ਸ਼ਖ਼ਸੀਅਤਾਂ ਦਾ ਮਿਲਾਪ ਹੁੰਦਾ ਸੀ, ਉੱਥੇ ਪਲਾਹ ਦੇ ਬਹੁਤ ਜ਼ਿਆਦਾ ਦਰੱਖਤ ਸਨ ਅਤੇ ਇਸ ਅਸਥਾਨ 'ਤੇ ਹੀ ਬਾਬਾ ਕਲਾਧਾਰੀ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੈਠ ਕੇ ਬ੍ਰਹਮ ਗਿਆਨ ਦੀਆਂ ਵਿਚਾਰਾਂ ਅਤੇ ਰਾਜਨੀਤਿਕ ਵਿਚਾਰਾਂ ਕਰਿਆ ਕਰਦੇ ਸਨ।

ਗੁਰਦੁਆਰਾ ਗੁਰਪਲਾਹ ਸਾਹਿਬ ਊਨਾ ਦੀ ਸੇਵਾ (ਪ੍ਰਬੰਧ) ਸ਼੍ਰੋਮਣੀ ਗੁਰਦੁਆਰਾ

** ਇੰਚਾਰਜ, ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼, ਗੁਰਦੁਆਰਾ ਗੁਰਪਲਾਹ ਸਾਹਿਬ, ਬਾਥੂ, ਤਹਿਸੀਲ ਹਰੋਲੀ, ਜ਼ਿਲ੍ਹਾ ਊਨਾ- ੧੭੪੫੦੭; ਮੋ. ੮੮੭੨੫੯੩੭੦੯, ੯੪੬੩੩੮੮੦੭੧*

ਪ੍ਰਬੰਧਕ ਕਮੇਟੀ ਕੋਲ ਹੈ ਜੋ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਜੀ ਨਾਲ ਅਟੈਚ ਹੈ।

ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਪਹਿਲਾਂ ਸਿੱਖ ਮਿਸ਼ਨ ਹਰਿਆਣਾ ਦੇ ਨਾਲ ਅਟੈਚ ਸੀ। ਪਰ ਮਾਸਟਰ ਜਗੀਰ ਸਿੰਘ ਜੀ, ਸਾਬਕਾ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਦਮਾਂ ਸਦਕਾ ਅਤੇ ਉਸ ਸਮੇਂ ਦੀ ਮੌਜੂਦਾ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ੨੪ ਭਾਦਰੋਂ ਸੰਮਤ ਨਾਨਕਸ਼ਾਹੀ ੫੩੭ ਦਿਨ ਵੀਰਵਾਰ ਮਿਤੀ ੦੮ ਸਤੰਬਰ, ੨੦੦੫ ਈ. ਨੂੰ ਇਸ ਮਿਸ਼ਨ ਦਾ ਨੀਂਹ-ਪੱਥਰ ਰੱਖਿਆ। ਜਿਸ ਤੋਂ ਬਾਅਦ ਦਫ਼ਤਰ ਦੀ ਇਮਾਰਤ ਤਿਆਰ (ਮੁਕੰਮਲ) ਹੋਣ 'ਤੇ ਮਾਣਯੋਗ ਸ. ਅਵਤਾਰ ਸਿੰਘ, ਤਤਕਾਲੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਮਾਸਟਰ ਜਗੀਰ ਸਿੰਘ, ਸਾਬਕਾ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੬ ਫੱਗਣ ਨਾਨਕਸ਼ਾਹੀ ੫੪੦ ਮੁਤਾਬਿਕ ਮਿਤੀ ੨੭ ਫਰਵਰੀ, ੨੦੦੯ ਈ. ਨੂੰ ਉਦਘਾਟਨ ਕੀਤਾ।

੨੦੦੯ ਈ. ਤੋਂ ਹੁਣ ਤਕ ਲਗਾਤਾਰ ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਦੀ ਟੀਮ ਹਿਮਾਚਲ ਵਿਚ ਗੁਰਮਤਿ ਪ੍ਰਚਾਰ ਹਿੱਤ ਸਰਗਰਮ ਹੈ। ਇਸ ਦੇ ਪ੍ਰਚਾਰ ਕਾਰਜਾਂ ਦਾ ਵੇਰਵਾ:-

**੧. ਕਾਰਜ ਖੇਤਰ:** ਹਿਮਾਚਲ ਪ੍ਰਦੇਸ਼ ਵਿਚ ਕੁੱਲ ਬਾਰਾਂ ਜ਼ਿਲ੍ਹੇ ਹਨ, ਜਿਨ੍ਹਾਂ ਵਿਚ ਹਿਮਾਚਲ ਸਿੱਖ ਮਿਸ਼ਨ ਦੇ ਪ੍ਰਚਾਰਕ ਸਰਗਰਮ ਹਨ। ਹਿਮਾਚਲ ਦੇ ਦੋ ਜ਼ਿਲ੍ਹੇ ਕਿਨੌਰ ਅਤੇ ਲਹੌਲ-ਸਪੀਤੀ ਵਿਚ ਸਿੱਖ ਅਬਾਦੀ ਨਾਮਾਤਰ ਹੈ। ਬਾਕੀ ਦਸ ਜ਼ਿਲ੍ਹੇ ਜਿਨ੍ਹਾਂ ਵਿਚ ਚੰਬਾ, ਕਾਂਗੜਾ, ਹਮੀਰਪੁਰ, ਊਨਾ, ਬਿਲਾਸਪੁਰ, ਮੰਡੀ, ਕੁੱਲੂ, ਸੋਲਨ, ਸ਼ਿਮਲਾ ਅਤੇ ਸਿਰਮੌਰ ਵਿਚ ਸਿੱਖ ਅਬਾਦੀ ਹੈ। ਜਿੱਥੇ ਮਿਸ਼ਨ ਦੇ ਵੱਖ-ਵੱਖ ਪ੍ਰਚਾਰਕ, ਵੱਖ-ਵੱਖ ਜ਼ਿਲ੍ਹਿਆਂ ਵਿਚ ਗੁਰਮਤਿ ਪ੍ਰਚਾਰ ਹਿੱਤ ਲਗਾਤਾਰ ਜਾਂਦੇ ਹਨ ਤੇ ਸੰਗਤ ਨੂੰ ਗੁਰਮਤਿ ਨਾਲ ਜੋੜਦੇ ਹੈ।

**੨. ਪ੍ਰਚਾਰ ਵਿਧੀ:** ਹਿਮਾਚਲ ਮਿਸ਼ਨ ਦੇ ਪ੍ਰਚਾਰਕ ਵੱਖ-ਵੱਖ ਵਿਧੀਆਂ ਰਾਹੀਂ ਆਪਣੇ-ਆਪਣੇ ਜ਼ਿਲ੍ਹੇ ਵਿਚ ਸੰਗਤ ਨੂੰ ਗੁਰਮਤਿ ਨਾਲ ਜੋੜ ਰਹੇ ਹਨ:-

**ੳ) ਸਾਖੀ ਇਤਿਹਾਸ:** ਹਿਮਾਚਲ ਪ੍ਰਦੇਸ਼ ਦੀ ਸੰਗਤ ਬਹੁ-ਗਿਣਤੀ ਵਿਚ ਪਹਾੜੀ ਖੇਤਰ ਨਾਲ ਸੰਬੰਧ ਰੱਖਦੀ ਹੈ। ਸੋ ਉਨ੍ਹਾਂ ਸੰਗਤਾਂ ਨੂੰ ਗੁਰਮਤਿ ਨਾਲ ਜੋੜਨ ਲਈ ਸਾਖੀ ਇਤਿਹਾਸ ਦਾ ਸਹਾਰਾ ਲਿਆ ਜਾਂਦਾ ਹੈ।

**ਅ) ਗੁਰਮਤਿ ਕੈਂਪ:** ਸੰਗਤ ਨੂੰ ਗੁਰ ਇਤਿਹਾਸ ਤੇ ਗੁਰਬਾਣੀ ਤੋਂ ਜਾਣੂ ਕਰਵਾਉਣ ਲਈ ਖਾਸ ਤੌਰ 'ਤੇ ਬੱਚਿਆਂ ਦੇ ਗੁਰਮਤਿ ਕੈਂਪ ਲਗਾਏ ਜਾਂਦੇ ਹਨ। ਇਨ੍ਹਾਂ ਕੈਂਪਾਂ ਵਿਚ ਬੱਚਿਆਂ ਨੂੰ ਪੰਜਾਬੀ ਬੋਲਣੀ (ਪੜ੍ਹਨੀ), ਲਿਖਣੀ, ਗੁਰਬਾਣੀ ਸੰਥਿਆ ਤੇ ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਦਿੱਤੀ ਜਾਂਦੀ ਹੈ। ਇਹ ਕੈਂਪ

ਜ਼ਿਆਦਾਤਰ ਬਰਸਾਤਾਂ ਦੀਆਂ ਛੁੱਟੀਆਂ ਵਿਚ ਲਗਾਏ ਜਾਂਦੇ ਹਨ।

**ਏ) ਗੁਰਮਤਿ ਸਮਾਗਮ:** ਸੰਗਤ ਨੂੰ ਗੁਰਮਤਿ ਦੇ ਨਾਲ ਜੋੜਨ ਲਈ ਵੱਖ-ਵੱਖ ਇਲਾਕਿਆਂ ਵਿਚ ਸਥਾਨਕ ਸੰਗਤ ਦੇ ਸਹਿਯੋਗ ਨਾਲ ਗੁਰਮਤਿ ਸਮਾਗਮ ਕੀਤੇ ਜਾਂਦੇ ਹਨ।

**ਸ) ਨਗਰ ਕੀਰਤਨ:** ਸੰਗਤ ਨੂੰ ਗੁਰਮਤਿ ਦੇ ਨਾਲ ਜੋੜਨ ਲਈ ਵੱਖ-ਵੱਖ ਇਲਾਕਿਆਂ ਵਿਚ ਨਗਰ ਕੀਰਤਨ ਵੀ ਵਿਸ਼ੇਸ਼ ਦਿਨਾਂ ਵਿਚ ਕੱਢੇ ਜਾਂਦੇ ਹਨ ਤਾਂ ਜੋ ਕਿ ਸੰਗਤ ਗੁਰੂ ਇਤਿਹਾਸ ਤੋਂ ਜਾਣੂ ਹੋ ਸਕਣ।

**ਹ) ਕੁਇਜ਼ ਮੁਕਾਬਲੇ:** ਵੱਖ-ਵੱਖ ਗੁਰਪੁਰਬਾਂ ਸਮੇਂ 'ਤੇ ਬੱਚਿਆਂ ਦੇ ਕੁਇਜ਼ ਮੁਕਾਬਲੇ ਕਰਵਾਏ ਜਾਂਦੇ ਹਨ, ਜਿਨ੍ਹਾਂ ਰਾਹੀਂ ਬੱਚਿਆਂ ਤੇ ਸੰਗਤ ਨੂੰ ਗੁਰਮਤਿ ਨਾਲ ਜੋੜਿਆ ਜਾਂਦਾ ਹੈ ਅਤੇ ਗੁਰ ਇਤਿਹਾਸ ਸਿੱਖ ਇਤਿਹਾਸ ਤੋਂ ਜਾਣੂ ਕਰਵਾਇਆ ਜਾਂਦਾ ਹੈ।

**ਕ)** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਸੰਬੰਧੀ ਸੰਗਤ ਨੂੰ ਪ੍ਰੇਰਨਾ ਦਿੱਤੀ ਜਾਂਦੀ ਹੈ।

**ਖ)** ਹਿਮਾਚਲ ਪ੍ਰਦੇਸ਼ ਅੰਦਰ ਦਰਪੇਸ਼ ਸਿੱਖ ਮਸਲਿਆਂ, ਸਿੱਖ ਚੁਣੌਤੀਆਂ ਆਦਿ ਮਸਲੇ ਪ੍ਰਸ਼ਾਸਨ ਨੂੰ ਮਿਲ ਕੇ ਹੱਲ ਕਰਵਾਏ ਜਾਂਦੇ ਹਨ, ਜਿਵੇਂ ਪਿਛਲੇ ਸਮਿਆਂ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਫ਼ੋਟੋ ਸੰਬੰਧੀ, ਕਕਾਰਾਂ ਸੰਬੰਧੀ ਆਦਿ ਰੋਸ ਮੁਜ਼ਾਹਰੇ ਤੇ ਪ੍ਰਸ਼ਾਸਨ ਨਾਲ ਗੱਲਬਾਤ ਕਰ ਕੇ ਮਸਲੇ ਹੱਲ ਕਰਵਾਏ ਜਾਂਦੇ ਜਾਂ ਕਰਵਾਉਣ ਦੇ ਯਤਨ ਕੀਤੇ ਜਾਂਦੇ ਹਨ।

**ਗ) ਯਾਤਰਾਵਾਂ:** ਸੰਗਤ ਨੂੰ ਇਤਿਹਾਸ ਗੁਰ ਅਸਥਾਨਾਂ ਦੀਆਂ ਯਾਤਰਾਵਾਂ ਕਰਵਾ ਕੇ ਗੁਰਮਤਿ ਤੋਂ ਜਾਣੂ ਕਰਵਾਉਣ ਦੇ ਯਤਨ ਕੀਤੇ ਜਾਂਦੇ ਹਨ।

**ਘ) ਮੁਕਾਬਲੇ:** ਬੱਚਿਆਂ ਦੇ ਗੁਰਮਤਿ ਮੁਕਾਬਲੇ ਜਿਵੇਂ ਸੁੰਦਰ ਦਸਤਾਰ ਮੁਕਾਬਲੇ, ਲੰਮੇ ਕੇਸਾਂ ਦੇ ਮੁਕਾਬਲੇ, ਗੁਰਬਾਣੀ ਕੰਠ ਮੁਕਾਬਲੇ, ਦੁਮਾਲੇ ਮੁਕਾਬਲੇ, ਡਰਾਇੰਗ ਮੁਕਾਬਲੇ, ਸੁੰਦਰ ਲਿਖਾਈ ਮੁਕਾਬਲੇ ਆਦਿ ਨਾਲ ਬੱਚਿਆਂ ਨੂੰ ਗੁਰਮਤਿ ਨਾਲ ਜੋੜਨ ਦੇ ਯਤਨ ਲਗਾਤਾਰ ਜਾਰੀ ਹਨ।

**੩. ਵੱਡੇ ਸਮਾਗਮ:** ਸੰਗਤ ਦੇ ਸਹਿਯੋਗ ਨਾਲ ਹਰ ਸਾਲ ਸ਼ਿਮਲਾ, ਨਦੌਣ ਸਾਹਿਬ (ਹਮੀਰਪੁਰ) ਕਾਂਗੜੇ, ਬਿਲਾਸਪੁਰ, ਮੰਡੀ, ਪਾਉਂਟਾ ਸਾਹਿਬ (ਸਿਰਮੌਰ) ਆਦਿ ਜ਼ਿਲ੍ਹਿਆਂ ਵਿਚ ਵੱਡੇ ਸਮਾਗਮ ਕਰਵਾਏ ਜਾਂਦੇ ਹਨ।

**੪. ਪ੍ਰਾਪਤੀਆਂ:**

t ਅੰਮ੍ਰਿਤ-ਸੰਚਾਰ: ਹਿਮਾਚਲ ਮਿਸ਼ਨ ਦੇ ਪ੍ਰਚਾਰਕਾਂ ਵੱਲੋਂ ਹਰ ਸਾਲ ਵੱਖ-ਵੱਖ ਜਿਲ੍ਹਿਆਂ ਵਿਚ ਅੰਮ੍ਰਿਤ-ਸੰਚਾਰ ਕਰਵਾ ਕੇ ਸੰਗਤ ਨੂੰ ਬਾਣੀ, ਬਾਣੇ ਦੇ ਧਾਰਨੀ ਬਣਾਇਆ ਜਾਂਦਾ ਹੈ।

***ਬਾਕੀ ਪੰਨਾ ੮੧ 'ਤੇ***

# ਸਿੱਖ ਮਿਸ਼ਨ ਛੱਤੀਸਗੜ੍ਹ (ਰਾਇਪੁਰ)

*-ਸ. ਗੁਰਮੀਤ ਸਿੰਘ**

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ੨੪ ਮਈ, ੨੦੦੬ ਈ. ਨੂੰ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਲਈ ਸਿੱਖ ਮਿਸ਼ਨ ਛੱਤੀਸਗੜ੍ਹ ਦੀ ਸਥਾਪਨਾ ਕੀਤੀ ਗਈ ਸੀ। ਸਿੱਖ ਮਿਸ਼ਨ ਛੱਤੀਸਗੜ੍ਹ ਵੱਲੋਂ ਸਮੇਂ-ਸਮੇਂ 'ਤੇ ਛੱਤੀਸਗੜ੍ਹ, ਉੜੀਸਾ, ਆਂਧਰਾ ਪ੍ਰਦੇਸ਼, ਤੇਲੰਗਾਨਾ ਤੇ ਮਹਾਰਾਸ਼ਟਰ ਵਿਚ ਗੁਰਮਤਿ ਸਮਾਗਮ ਰਾਹੀਂ (ਅੰਮ੍ਰਿਤ-ਸੰਚਾਰ, ਗੁਰਮਤਿ ਕੈਂਪ, ਦਸਤਾਰ ਅਤੇ ਭਾਸ਼ਣ ਮੁਕਾਬਲੇ, ਧਾਰਮਿਕ ਯਾਤਰਾਵਾਂ ਆਦਿ) ਰਾਹੀਂ ਪ੍ਰਚਾਰ ਕੀਤਾ ਜਾਂਦਾ ਹੈ। ਮੌਜੂਦਾ ਸਮੇਂ ਵਿਚ ਮਿਸ਼ਨ ਵਿਚ ੧੯ ਕਰਮਚਾਰੀ ਸੇਵਾ ਨਿਭਾ ਰਹੇ ਹਨ। ਸਿੱਖ ਮਿਸ਼ਨ ਛੱਤੀਸਗੜ੍ਹ ਵੱਲੋਂ ਕਰਵਾਏ ਗਏ ਕਾਰਜ ਅਤੇ ਪ੍ਰਾਪਤੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

**ਸਾਲ ੨੦੦੬**

੧. ੨੪ ਮਈ, ੨੦੦੬ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਇਪੁਰ।

੨. ੨੪ ਦਸੰਬਰ, ੨੦੦੬ ਈ. ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਅਸਥਾਨ:- ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਇਪੁਰ।

੩. ੨੫ ਦਸੰਬਰ, ੨੦੦੬ ਈ. ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨਹਿਰੂ ਨਗਰ, ਭਿਲਾਈ (ਦੁਰਗ)।

**ਸਾਲ ੨੦੦੭**

੧. ੨੩ ਮਈ, ੨੦੦੭ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਇਪੁਰ।

੨. ੨੪ ਦਸੰਬਰ, ੨੦੦੭ ਈ. ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਇਪੁਰ

੩. ੨੫ ਦਸੰਬਰ, ੨੦੦੭ ਈ. ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ

** ਇੰਚਾਰਜ, ਸਿੱਖ ਮਿਸ਼ਨ ਛੱਤੀਸਗੜ੍ਹ, ਧਮਤਰੀ ਰੋਡ, ਦੇਵਪੁਰੀ, ਰਾਇਪੁਰ, ਛੱਤੀਸਗੜ੍ਹ- ੪੯੨੦੧੫; ਮੋ. ੯੪੨੫੨-੦੫੪੧੪*

ਸ੍ਰੀ ਗੁਰੂ ਸਿੰਘ ਸਭਾ, ਨਹਿਰੂ ਨਗਰ, ਭਿਲਾਈ ਦੁਰਗ।

**ਸਾਲ ੨੦੦੮**

੧. ੨੨ ਮਈ, ੨੦੦੮ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੨. ੨੫ ਦਸੰਬਰ, ੨੦੦੮ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੩. ੨੪ ਦਸੰਬਰ, ੨੦੦੮ ਈ. ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨਹਿਰੂ ਨਗਰ, ਭਿਲਾਈ ਦੁਰਗ।

**ਸਾਲ ੨੦੦੯**

੧. ੨੪ ਮਈ, ੨੦੦੯ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੨. ੨੬ ਮਈ, ੨੦੦੯ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਜ਼ਿਲ੍ਹਾ ਕਵਰਦਾ।

੩. ੧੦ ਅਕਤੂਬਰ, ੨੦੦੯ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਜ਼ਿਲ੍ਹਾ ਧਮਤਰੀ।

੪. ੨੫ ਦਸੰਬਰ ਤੋਂ ੦੫ ਜਨਵਰੀ, ੨੦੦੯ ਈ. ਤਕ ਛੱਤੀਸਗੜ੍ਹ ਰਾਜ ਦੇ ਵੱਖ-ਵੱਖ ਸ਼ਹਿਰਾਂ ਵਿਚ ਸਿੱਖ ਇਤਿਹਾਸ 'ਤੇ ਆਧਾਰਿਤ ਨਾਟਕ ਕਰਵਾਏ ਗਏ।

੫. ੨੫ ਦਸੰਬਰ, ੨੦੦੯ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੬. ੨੭ ਦਸੰਬਰ, ੨੦੦੯ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਗੁਰਮਤਿ ਕੈਂਪ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੭. ੨੯ ਦਸੰਬਰ, ੨੦੦੯ ਈ. ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਗੁਰਮਤਿ ਕੈਂਪ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਡੋਂਗਰਗੜ੍ਹ।

**ਸਾਲ ੨੦੧੦**

੧. ੨੩ ਮਈ, ੨੦੧੦ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੨. ੨੧ ਮਈ, ੨੦੧੦ ਈ. ਤੋਂ ੨੮ ਮਈ, ੨੦੧੦ ਈ. ਤਕ ਸਿੱਖ ਮਿਸ਼ਨਰੀ ਕਾਲਜ ਸੁਲਤਾਨਪੁਰ ਲੋਧੀ ਤੋਂ ਆਏ ਮਿਸ਼ਨਰੀ ਪ੍ਰਚਾਰਕ ਅਤੇ ਰਾਗੀ ਜਥਿਆਂ ਨੇ ਮਿਸ਼ਨ ਵੱਲੋਂ ਛੱਤੀਸਗੜ੍ਹ ਰਾਜ ਦੇ ਵੱਖ-ਵੱਖ ਗੁਰਦੁਆਰਿਆਂ ਵਿਚ ਗੁਰਮਤਿ ਕਲਾਸਾਂ ਲਗਾਈਆਂ ਅਤੇ ਬੱਚਿਆਂ ਦੀ ਗੁਰਮਤਿ ਆਧਾਰਿਤ ਪ੍ਰੀਖਿਆ ਲਈ ਗਈ।

੩. ੨੯ ਮਈ, ੨੦੧੦ ਈ. ਤੋਂ ੦੪ ਜੂਨ, ੨੦੧੦ ਈ. ਤਕ ਗੁਰਦੁਆਰਾ ਗੁਰੂ ਅਮਰਦਾਸ ਦੇਵਪੁਰੀ, ਰਾਏਪੁਰ ਵਿਖੇ ੭ ਦਿਨਾਂ ਦਾ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਰਾਜ ਦੇ ਸਾਰੇ ਗੁਰਦੁਆਰਿਆਂ ਤੋਂ ੪੫੦ ਬੱਚਿਆਂ ਨੇ ਹਿੱਸਾ ਲਿਆ ਅਤੇ ਤਕਰੀਬਨ ੨੦੦ ਮਾਪਿਆਂ ਨੇ ਵੀ ਇਕ ਹਫਤਾ ਗੁਰਮਤਿ ਕੈਂਪ ਵਿਚ ਰਹਿ ਕੇ ਗੁਰਮਤਿ ਸਿੱਖਿਆ ਪ੍ਰਾਪਤ ਕੀਤੀ ਅਤੇ ਪ੍ਰੋਗਰਾਮ ਦੇ ਆਖਰੀ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਏ ਪੰਜ ਪਿਆਰਿਆਂ ਦੁਆਰਾ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

੪. ੨੬ ਦਸੰਬਰ, ੨੦੧੦ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੫. ੨੭ ਦਸੰਬਰ, ੨੦੧੦ ਈ. ਨੂੰ ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਰਾਏਗੜ੍ਹ।

੬. ੨੮ ਦਸੰਬਰ, ੨੦੧੦ ਈ. ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਬਾਗਬਹਾਰਾ।

**ਸਾਲ ੨੦੧੧**

੧. ੨੨ ਅਤੇ ੨੩ ਮਈ, ੨੦੧੧ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੨. ੨੨ ਮਈ, ੨੦੧੧ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ:

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਜਗਦਲਪੁਰ।

੩. ੨੩ ਅਤੇ ੨੪ ਮਈ, ੨੦੧੧ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸਟੇਸ਼ਨ ਰੋਡ, ਰਾਏਪੁਰ

੪. ੨੪ ਦਸੰਬਰ, ੨੦੧੧ ਈ. ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੫. ੨੫ ਦਸੰਬਰ, ੨੦੧੧ ਈ. ਨੂੰ ਸਾਹਿਬਜਾਦਿਆਂ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਗੁਰੂ ਨਾਨਕਸਰ ਨਹਿਰੂ ਨਗਰ, ਭਿਲਾਈ।

**ਸਾਲ ੨੦੧੨**

੧. ੨੩ ਮਈ, ੨੦੧੨ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੨. ੨੪ ਮਈ, ੨੦੧੨ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਧਮਤਰੀ।

੩. ੩੦ ਅਕਤੂਬਰ, ੨੦੧੨ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਰਾਮਦਾਸ ਜੀ, ਨਿਊ ਖੁਰਸ਼ੀਪਾਰ, ਭਿਲਾਈ।

੪. ੨੫ ਦਸੰਬਰ, ੨੦੧੨ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੫. ੨੫ ਦਸੰਬਰ, ੨੦੧੨ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਨਾਨਕਸਰ, ਨਹਿਰੂ ਨਗਰ, ਭਿਲਾਈ।

**ਸਾਲ ੨੦੧੩**

੧. ਸਿੱਖ ਮਿਸ਼ਨ ਛੱਤੀਸਗੜ੍ਹ ਵੱਲੋਂ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਸਹਾਇਤਾ ਨਾਲ ਬੱਚਿਆਂ ਨੂੰ ਧਾਰਮਿਕ ਸਿੱਖਿਆ ਦੇਣ ਲਈ ਸ੍ਰੀ ਗੁਰੂ ਨਾਨਕ ਦੇਵ ਗੁਰਮਤਿ ਵਿਦਿਆਲਾ, ਰਾਵਾਭਾਟਾ ਰਾਏਪੁਰ ਦੀ ਸਥਾਪਨਾ ਕੀਤੀ ਗਈ ਜਿੱਥੇ ਗ੍ਰੰਥੀ ਸਿੰਘ ਦਾ ਕੋਰਸ ਕਰਵਾਇਆ

ਜਾਂਦਾ ਹੈ ਅਤੇ ਧਾਰਮਿਕ ਸੰਗੀਤ ਵੀ ਸਿਖਾਇਆ ਜਾਂਦਾ ਹੈ।

੨. ੨੪ ਮਈ, ੨੦੧੩ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੩. ੨੫ ਮਈ, ੨੦੧੩ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਧਮਤਰੀ।

੪. ੩੧ ਅਕਤੂਬਰ, ੨੦੧੩ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਰਾਮਦਾਸ ਜੀ, ਨਿਊ ਖੁਰਸ਼ੀਪਾਰ, ਭਿਲਾਈ।

੫. ੨੪ ਦਸੰਬਰ, ੨੦੧੩ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੬. ੨੫ ਦਸੰਬਰ, ੨੦੧੩ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਨਾਨਕਸਰ, ਨਹਿਰੂ ਨਗਰ, ਭਿਲਾਈ।

**ਸਾਲ ੨੦੧੪**

੧. ੩ ਜਨਵਰੀ, ੨੦੧੪ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੨੫ ਮਈ, ੨੦੧੪ ਤੋਂ ੨੭ ਮਈ, ੨੦੧੪ ਈ. ਤਕ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਰਾਇਪੁਰ ਅਤੇ ਧਮਤਰੀ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ।

੩. ੨੪ ਦਸੰਬਰ, ੨੦੧੪ ਤੋਂ ੨੯ ਦਸੰਬਰ, ੨੦੧੪ ਈ. ਤਕ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਰਾਏਪੁਰ, ਭਿਲਾਈ, ਛੱਤੀਸਗੜ੍ਹ ਅਤੇ ਵਿਜੈਨਗਰਮ, ਵਿਸ਼ਾਖਾਪਟਨਮ, ਆਂਧਰਾ ਪ੍ਰਦੇਸ਼ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ।

**ਸਾਲ ੨੦੧੫**

੧. ੫ ਜਨਵਰੀ, ੨੦੧੫ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ:

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੨੦੧੫ ਈ. ਵਿਖੇ ਆਂਧਰਾ ਪ੍ਰਦੇਸ਼ ਦੇ ਬਟਵਾਰੇ ਲਈ ਆਂਧਰਾ ਪ੍ਰਦੇਸ਼ ਵਿਚ ਹੋਏ ਦੰਗਿਆਂ ਵਿਚ ਕੁਝ ਸਿਕਲੀਗਰ ਸਿੱਖਾਂ ਦੇ ਘਰ ਸਾੜ ਦਿੱਤੇ ਗਏ ਸਨ ਅਤੇ ਗੁਰਦੁਆਰਾ ਸਾਹਿਬ ਨੂੰ ਵੀ ਅੱਗ ਲਾ ਦਿੱਤੀ ਗਈ ਸੀ। ਮਿਸ਼ਨ ਵੱਲੋਂ ਇਸ ਦੀ ਪੜਤਾਲ ਕਰ ਕੇ ਦੋਸ਼ੀਆਂ ਦੇ ਵਿਰੁੱਧ ਕਾਰਵਾਈ ਕਰਵਾਈ ਗਈ ਅਤੇ ਸਿਕਲੀਗਰ ਸਿੱਖਾਂ ਅਤੇ ਗੁਰੂ-ਘਰ ਲਈ ਆਰਥਿਕ ਮਦਦ ਦਿੱਤੀ ਗਈ।

੩. ੨੦੧੫ ਈ. ਵਿਚ ਹੈਦਰਾਬਾਦ ਦੇ ਗੁਰਦੁਆਰੇ ਵਿਚ ਘਟਨਾ ਹੋਈ ਜਿੱਥੇ ਸੀ. ਆਰ. ਪੀ. ਦੀਆਂ ਗੋਲੀਆਂ ਨਾਲ ਤਿੰਨ ਮੁਸਲਮਾਨ ਮਾਰੇ ਗਏ ਸੀ, ਉਪਰੰਤ ਦੁਕਾਨਾਂ ਅਤੇ ਘਰ ਸਾੜੇ ਗਏ। ਉਸ ਸਮੇਂ ਮਿਸ਼ਨ ਦਾ ਪ੍ਰਚਾਰਕ ਉਸ ਗੁਰਦੁਆਰੇ ਵਿਚ ਹੀ ਪ੍ਰਚਾਰ ਕਰਨ ਗਿਆ ਸੀ, ਅੱਖੀਂ ਦੇਖੀ ਰੀਪੋਰਟ ਦਿੱਤੀ, ਮਿਸ਼ਨ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਜਾਣਕਾਰੀ ਦਿੱਤੀ ਗਈ ਅਤੇ ਕਾਰਵਾਈ ਹੋਈ। ਆਰਥਿਕ ਮਦਦ ਕੀਤੀ ਗਈ ਅਤੇ ਫੜੇ ਗਏ ੪੨ ਨੌਜਵਾਨ ਸਿੱਖਾਂ ਦੀ ਜਮਾਨਤ ਕਰਵਾਈ ਤੇ ਕੇਸ ਲੜਿਆ ਗਿਆ ਅਤੇ ਕੇਸ ਸੰਬੰਧੀ ਪੂਰੀ ਪੈਰਵਾਈ ਕੀਤੀ ਗਈ।

੪. ੨੫ ਮਾਰਚ, ੨੦੧੫ ਈ. ਨੂੰ ਛੱਤੀਸਗੜ੍ਹ ਅਤੇ ਮੱਧ ਪ੍ਰਦੇਸ਼ ਦੇ ਵਣਜਾਰੇ ਸਿੱਖਾਂ ਨੂੰ ਪੰਜਾਬ ਦੇ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ ਕਰਵਾਏ ਗਏ।

੫. ੩੧ ਅਕਤੂਬਰ, ੨੦੧੫ ਤੋਂ ੦੪ ਨਵੰਬਰ, ੨੦੧੫ ਈ. ਤਕ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ, ਰਾਏਪੁਰ, ਭਿਲਾਈ, ਕੋਂਡਾਗਾਉ, ਛੱਤੀਸਗੜ੍ਹ ਅਤੇ ਵਿਸ਼ਾਖਾਪਟਨਮ, ਆਂਧਰਾ ਪ੍ਰਦੇਸ਼ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਕਰਵਾਏ ਗਏ।

੬. ੨੩ ਦਸੰਬਰ, ੨੦੧੫ ਤੋਂ ੩੦ ਦਸੰਬਰ, ੨੦੧੫ ਈ. ਤਕ ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ ਵਿਖੇ ੬ ਦਿਨਾਂ ਦਾ ਗੁਰਮਤਿ ਕੈਂਪ ਲਗਾਇਆ ਗਿਆ, ਜਿਸ ਵਿਚ ਰਾਜ ਦੇ ਸਾਰੇ ਗੁਰਦੁਆਰਾ ਸਾਹਿਬਾਨ ਤੋਂ ੪੦੦ ਬੱਚਿਆਂ ਨੇ ਹਿੱਸਾ ਲਿਆ।

੭. ੨੫ ਅਤੇ ੨੬ ਦਸੰਬਰ, ੨੦੧੫ ਈ. ਨੂੰ ਗੁਰਦੁਆਰਾ ਨਹਿਰੂ ਨਗਰ ਭਿਲਾਈ ਅਤੇ ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ।

੮. ੩੦ ਦਸੰਬਰ, ੨੦੧੫ ਈ. ਨੂੰ ਵਿਸ਼ਾਖਾਪਟਨਮ, ਆਂਧਰਾ ਪ੍ਰਦੇਸ਼ ਵਿਖੇ ਆਏ ਹੁਦ-ਹੁਦ ਤੂਫਾਨ ਵਿਚ ਬੇਘਰ ਹੋਏ ਸਿਕਲੀਗਰ ਸਿੱਖਾਂ ਨੂੰ ਘਰ ਬਣਵਾਉਣ ਲਈ ਆਰਥਿਕ ਮਦਦ ਤੇ ਹੋਰ ਲੋੜੀਂਦੀਆਂ ਵਸਤੂਆਂ ਦੀ ਮਦਦ ਕਰਵਾਈ ਗਈ।

**ਸਾਲ ੨੦੧੬**

੧. ੩ ਜਨਵਰੀ, ੨੦੧੬ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼

ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੨੪ ਮਈ, ੨੦੧੯ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੩. ੨੫ ਮਈ, ੨੦੧੯ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਖਰਿਆਰ ਰੋਡ, ਉੜੀਸਾ।

੪. ੨੫ ਮਈ, ੨?੦੧੯ ਤੋਂ ੦੯ ਜੂਨ, ੨੦੧੯ ਈ. ਤਕ ਬਾਬਾ ਬੰਦਾ ਸਿੰਘ ਬਹਾਦਰ ਦੀ ੩੦੦ ਸਾਲਾ ਸ਼ਹੀਦੀ ਸ਼ਤਾਬਦੀ ਨੂੰ ਸਮਰਪਿਤ ਕਵੀ ਦਰਬਾਰ, ਦਸਤਾਰ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ।

੫. ੧੧ ਅਕਤੂਬਰ, ੨੦੧੯ ਤੋਂ ੧੪ ਅਕਤੂਬਰ, ੨੦੧੯ ਈ. ਤਕ ਬੱਚਿਆਂ ਦਾ ਗੁਰਮਤਿ ਕੈਂਪ ਗੁਰਦੁਆਰਾ ਸਾਧ ਸੰਗਤ, ਵਿਸ਼ਾਖਾਪਟਨਮ, ਆਂਧਰਾ ਪ੍ਰਦੇਸ਼ ਵਿਖੇ ਲਗਵਾਇਆ ਗਿਆ।

੬. ੧੬ ਅਤੇ ੧੭ ਅਕਤੂਬਰ, ੨੦੧੯ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ, ਧਮਤਰੀ ਅਤੇ ਭਿਲਾਈ ਵਿਖੇ ਕਰਵਾਏ ਗਏ।

੭. ਅਗਸਤ ੨੦੧੬ ਈ. ਵਿਚ ਛੱਤੀਸਗੜ੍ਹ, ਮੱਧ ਪ੍ਰਦੇਸ਼, ਉੜੀਸਾ, ਆਂਧਰਾ ਪ੍ਰਦੇਸ਼ ਵਿਚ ਭੇਟਾ-ਰਹਿਤ ਸੈਂਚੀਆਂ ਵੰਡ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ੩੧੦੦ ਸਹਿਜ ਪਾਠ ਸਾਹਿਬ ਅਰੰਭ ਕਰਵਾਏ ਗਏ, ਜਿਨ੍ਹਾਂ ਦਾ ਭੋਗ ਜਨਵਰੀ-੨੦੧੭ ਈ. ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ 'ਤੇ ਪਾਇਆ ਗਿਆ। ਸੈਂਚੀਆਂ ਨੂੰ ਸ੍ਰੀ ਅੰਮ੍ਰਿਤਸਰ ਤੋਂ ਛੱਤੀਸਗੜ੍ਹ ਲੈ ਕੇ ਆਉਣ ਦੀ ਸੇਵਾ ਧਰਮ ਪ੍ਰਚਾਰ ਕਮੇਟੀ ਵੱਲੋਂ ਬੱਸ ਰਾਹੀਂ ਭੇਜ ਕੇ ਕੀਤੀ ਗਈ।

੮. ੨੪ ਦਸੰਬਰ, ੨੦੧੯ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੯. ੨੫ ਦਸੰਬਰ, ੨੦੧੯ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਨਾਨਕਸਰ ਨਹਿਰੂ ਨਗਰ, ਭਿਲਾਈ।

**ਸਾਲ ੨੦੧੭**

੧. ੫ ਅਤੇ ੭ ਜਨਵਰੀ, ੨੦੧੭ ਈ. ਨੂੰ ਗੋਂਦੀਆ, ਮਹਾਰਾਸ਼ਟਰ ਅਤੇ

ਦਿਆਲਬੰਧ, ਬਿਲਾਸਪੁਰ, ਛੱਤੀਸਗੜ੍ਹ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ।

੨. ੨੮ ਜਨਵਰੀ, ੨੦੧੭ ਈ. ਨੂੰ ਸਟੇਸ਼ਨ ਰੋਡ, ਰਾਏਪੁਰ, ਛੱਤੀਸਗੜ੍ਹ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ।

੩. ੭ ਮਈ ਤੋਂ ੨੧ ਮਈ ਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਬੱਚਿਆਂ ਦੇ ਭਾਸ਼ਣ ਅਤੇ ਦਸਤਾਰ ਮੁਕਾਬਲੇ ਕਰਵਾਏ ਗਏ।

੪. ੨੧ ਮਈ, ੨੦੧੭ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ, ਦੇਵਪੁਰੀ, ਰਾਏਪੁਰ।

੫. ੨੩ ਮਈ, ੨੦੧੭ ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਅੰਬਿਕਾਪੁਰ, ਛੱਤੀਸਗੜ੍ਹ।

੬. ੨੫ ਦਸੰਬਰ, ੨੦੧੭ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੭. ੨੫ ਦਸੰਬਰ, ੨੦੧੭ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਨਾਨਕਸਰ, ਨਹਿਰੂ ਨਗਰ, ਭਿਲਾਈ।

੮. ੨੯ ਦਸੰਬਰ, ੨੦੧੭ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਦਸਤਾਰ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ ਅਤੇ ਗਰੀਬ ਪਰਵਾਰਾਂ ਨੂੰ ਕੰਬਲ ਵੰਡੇ ਗਏ।

**ਸਾਲ ੨੦੧੮**

੧. ੬ ਜਨਵਰੀ, ੨੦੧੮ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੨੧,੨੫ ਅਤੇ ੨੭ ਜਨਵਰੀ, ੨੦੧੮ ਈ. ਨੂੰ ਰਾਏਗੜ, ਹੀਰਾਪੁਰ ਅਤੇ ਸਟੇਸ਼ਨ ਰੋਡ, ਰਾਏਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ।

੩. ੨੨ ਅਤੇ ੨੫ ਫਰਵਰੀ, ੨੦੧੮ ਈ. ਨੂੰ ਬ੍ਰਜਰਾਜ ਨਗਰ, ਉੜੀਸਾ ਅਤੇ ਭਗਤ ਕਬੀਰ ਨਗਰ, ਰਾਏਪੁਰ, ਛੱਤੀਸਗੜ੍ਹ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ।

੪. ੧੬ ਅਪ੍ਰੈਲ, ੨੦੧੮ ਈ. ਨੂੰ ਸਿੱਖ ਸਿਕਲੀਗਰ ਪਰਵਾਰਾਂ ਨੂੰ ਪੰਜਾਬ ਦੇ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ ਕਰਵਾਏ ਗਏ।

੫. ੧ ਮਈ, ੨੦੧੮ ਤੋਂ ੧੦ ਜੂਨ, ੨੦੧੮ ਈ. ਤਕ ਛੱਤੀਸਗੜ੍ਹ, ਉੜੀਸਾ ਅਤੇ ਆਂਧਰਾ ਪ੍ਰਦੇਸ਼ ਵਿਚ ਗੁਰਦੁਆਰਾ ਪੱਧਰ, ਜ਼ਿਲ੍ਹਾ ਅਤੇ ਸਟੇਟ ਪੱਧਰ ’ਤੇ ਭਾਸ਼ਣ ਅਤੇ ਦਸਤਾਰ ਮੁਕਾਬਲੇ ਕਰਵਾਏ ਗਏ।

੬. ੪ ਅਕਤੂਬਰ, ੨੦੧੮ ਈ. ਨੂੰ ਮਾਤਾ ਸੁੰਦਰੀ ਪਬਲਿਕ ਸਕੂਲ ਦੇ ਵਿਦਿਆਰਥੀਆਂ ਨੂੰ ਪੰਜਾਬ ਦੇ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ ਕਰਵਾਏ।

੭. ਸਾਲ ੨੦੧੮ ਈ. ਦੀ ਸਿੱਖ ਸਿਕਲੀਗਰ ਬੱਚਿਆਂ ਦੀ ੧੨,੪੨,੫੪੦ ਰੁਪਏ ਸਕੂਲ ਫ਼ੀਸ, ਕਿਤਾਬਾਂ ਅਤੇ ਟ੍ਰਾਂਸਪੋਰਟ ਦਾ ਖਰਚਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿਵਾਇਆ ਤਾਂ ਕਿ ਉਹ ਉੱਚ ਸਿੱਖਿਆ ਪ੍ਰਾਪਤ ਕਰ ਸਕਣ।

੮. ੨੮ ਅਕਤੂਬਰ, ੨੦੧੮ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਰਾਮਦਾਸ ਜੀ, ਨਿਊ ਖੁਰਸ਼ੀਪਾਰ, ਭਿਲਾਈ।

੯. ੨੧ ਨਵੰਬਰ, ੨੦੧੮ ਈ. ਨੂੰ ਸਿੱਖ ਸਮਾਜ ਦੇ ੧੦੦ ਗਰੀਬ ਪਰਵਾਰਾਂ ਨੂੰ ਪੰਜਾਬ ਦੇ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ ਕਰਵਾਏ ਗਏ।

੧੦. ਦਸੰਬਰ, ੨੦੧੮ ਈ. ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਭਾਸ਼ਣ ਅਤੇ ਦਸਤਾਰ ਮੁਕਾਬਲੇ ਕਰਵਾਏ ਗਏ।

੧੧. ੨੪ ਦਸੰਬਰ, ੨੦੧੮ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਅਮਰਦਾਸ ਜੀ, ਦੇਵਪੁਰੀ, ਰਾਏਪੁਰ।

੧੨. ੨੫ ਦਸੰਬਰ, ੨੦੧੮ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਨਾਨਕਸਰ, ਨਹਿਰੂ ਨਗਰ, ਭਿਲਾਈ।

**ਸਾਲ ੨੦੧੯**

੧. ੬ ਜਨਵਰੀ, ੨੦੧੯ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੨੩ ਜਨਵਰੀ, ੨੦੧੯ ਤੋਂ ੩੧ ਜਨਵਰੀ, ੨੦੧੯ ਈ. ਤਕ ਬੱਚਿਆਂ ਦਾ ਗੁਰਮਤਿ ਕੈਂਪ, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸਟੇਸ਼ਨ ਰੋਡ, ਰਾਏਪੁਰ।

੩. ੧੯ ਅਪ੍ਰੈਲ, ੨੦੧੯ ਈ. ਨੂੰ ਸਿੱਖ ਸਿਕਲੀਗਰ ਪਰਵਾਰਾਂ ਨੂੰ ਪੰਜਾਬ ਦੇ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ ਕਰਵਾਏ ਗਏ।

੪. ੧੫ ਅਪ੍ਰੈਲ, ੨੦੧੯ ਈ. ਨੂੰ ਗੁਜਰਾਤ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ

ਗਿਆ।

੫. ੦੧ ਮਈ, ੨੦੧੯ ਤੋਂ ੩੧ ਮਈ, ੨੦੧੯ ਈ. ਤਕ ਛੱਤੀਸਗੜ੍ਹ, ਉੜੀਸਾ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਚ ਗੁਰਮਤਿ ਸਮਰ ਕੈਂਪ ਲਗਾਏ ਗਏ।

੬. ੨੦ ਨਵੰਬਰ, ੨੦੧੯ ਈ. ਨੂੰ ਮਾਤਾ ਸੁੰਦਰੀ ਪਬਲਿਕ ਸਕੂਲ ਦੇ ਵਿਦਿਆਰਥੀਆਂ ਨੂੰ ਪੰਜਾਬ ਦੇ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ ਕਰਵਾਏ।

੭. ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਇਤਿਹਾਸਿਕ ਨਗਰ ਕੀਰਤਨ ੨੨ ਸਤੰਬਰ ਤੋਂ ੨ ਅਕਤੂਬਰ ਤਕ ਛੱਤੀਸਗੜ੍ਹ ਅਤੇ ਉੜੀਸਾ ਸਟੇਟ ਵਿਚ ਕੱਢਿਆ ਗਿਆ।

੮. ਸਾਲ ੨੦੧੯ ਈ. ਦੀ ਸਿੱਖ ਸਿਕਲੀਗਰ ਬੱਚਿਆਂ ਦੀ ੧੨੦੪੫੩੯ ਰੁਪਏ ਸਕੂਲ ਫ਼ੀਸ, ਕਿਤਾਬਾਂ ਅਤੇ ਟ੍ਰਾਂਸਪੋਰਟ ਦਾ ਖਰਚਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਵਾਇਆ ਤਾਂ ਕਿ ਉਹ ਉੱਚ ਸਿੱਖਿਆ ਪ੍ਰਾਪਤ ਕਰ ਸਕਣ।

੯. ੨੫ ਦਸੰਬਰ, ੨੦੧੯ ਈ. ਨੂੰ ਸਿੱਖ ਬੱਚਿਆਂ ਦਾ ਕ੍ਰਿਕਟ ਟੂਰਨਾਮੈਂਟ ਕਰਵਾਇਆ ਜਿਸ ਵਿਚ ਪੂਰੇ ਭਾਰਤ ਤੋਂ ਸਿੱਖ ਬੱਚਿਆਂ ਦੀਆਂ ਟੀਮਾਂ ਨੇ ਹਿੱਸਾ ਲਿਆ, ਜਿਸ ਵਿਚ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵਿਸ਼ੇਸ਼ ਰੂਪ ਵਿਚ ਸ਼ਿਰਕਤ ਕੀਤੀ ਅਤੇ ਟੂਰਨਾਮੈਂਟ ਨੂੰ ਆਰਥਿਕ ਮਦਦ ਦਿੱਤੀ। ਇਸ ਮੌਕੇ ਪ੍ਰਧਾਨ ਸਾਹਿਬ ਨੇ ੫੦੦ ਗਰੀਬ ਪਰਵਾਰਾਂ ਨੂੰ ਕੰਬਲ ਵੰਡੇ।

੧੦. ਜਨਵਰੀ ੨੦੨੦ ਈ. ਨੂੰ ਸਿਕਲੀਗਰ ਸਿੱਖ ਬੱਚਿਆਂ ਦਾ ਟੈਨਿਸ ਬਾਲ ਕ੍ਰਿਕਟ ਟੂਰਨਾਮੈਂਟ ਕਰਵਾਇਆ ਗਿਆ ਜਿਸ ਲਈ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਟੂਰਨਾਮੈਂਟ ਨੂੰ ਆਰਥਿਕ ਮਦਦ ਦਿੱਤੀ।

**ਸਾਲ ੨੦੨੨**

੧. ੬ ਜਨਵਰੀ, ੨੦੨੨ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੧੫ ਅਪ੍ਰੈਲ, ੨੦੨੨ ਈ. ਨੂੰ ਗੁਰਦੁਆਰਾ ਮੱਖਣ ਸ਼ਾਹ ਲੁਬਾਣਾ, ਉਲਾਸਨਗਰ, ਮਹਾਰਾਸ਼ਟਰ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

੩. ੦੧ ਅਪ੍ਰੈਲ, ੨੦੨੨ ਤੋਂ ੨੨ ਮਈ, ੨੦੨੨ ਈ. ਤਕ ਛੱਤੀਸਗੜ੍ਹ, ਉੜੀਸਾ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਚ ਗੁਰਮਤਿ ਸਮਰ ਕੈਂਪ ਲਗਾਏ ਗਏ ਅਤੇ ਸਟੇਟ ਪੱਧਰ 'ਤੇ ਭਾਸ਼ਣ ਅਤੇ ਦਸਤਾਰ ਮੁਕਾਬਲੇ ਕਰਵਾਏ ਗਏ।

੪. ਅਕਤੂਬਰ, ੨੦੨੨ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ

ਗੁਰੂ ਰਾਮਦਾਸ ਜੀ, ਨਿਊ ਖੁਰਸ਼ੀਪਾਰ, ਭਿਲਾਈ।

੫. ੨੫ ਦਸੰਬਰ, ੨੦੨੨ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਦਸਤਾਰ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ ਅਤੇ ਗਰੀਬ ਪਰਵਾਰਾਂ ਨੂੰ ਕੰਬਲ ਵੰਡੇ ਗਏ।

**ਸਾਲ ੨੦੨੩**

੧. ੭ ਜਨਵਰੀ, ੨੦੨੩ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਰਤਨ ਦਰਬਾਰ ਅਤੇ ਅੰਮ੍ਰਿਤ-ਸੰਚਾਰ। ਅਸਥਾਨ: ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਿਆਲਬੰਧ, ਬਿਲਾਸਪੁਰ।

੨. ੦੯ ਅਪ੍ਰੈਲ, ੨੦੨੩ ਈ. ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਹਾਊਸਿੰਗ ਬੋਰਡ, ਭਿਲਾਈ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

੩. ੧੪ ਅਪ੍ਰੈਲ, ੨੦੨੩ ਈ. ਨੂੰ ਗੁਰਦੁਆਰਾ ਮੱਖਣ ਸ਼ਾਹ ਲੁਬਾਣਾ, ਉਲਾਸਨਗਰ, ਮਹਾਰਾਸ਼ਟਰ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

੪. ੧੬ ਅਪ੍ਰੈਲ, ੨੦੨੩ ਈ. ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਟੀ.ਪੀ. ਨਗਰ ਕੋਰਬਾ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

੫. ੧੦ ਅਪ੍ਰੈਲ, ੨੦੨੩ ਤੋਂ ੦੭ ਮਈ, ੨੦੨੩ ਈ. ਤਕ ਛੱਤੀਸਗੜ੍ਹ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਚ ਗੁਰਮਤਿ ਪ੍ਰਚਾਰ ਕੈਂਪ ਲਗਾਏ ਗਏ ਅਤੇ ਸਟੇਟ ਪੱਧਰ ਤੇ ਭਾਸ਼ਣ ਅਤੇ ਦਸਤਾਰ ਮੁਕਾਬਲੇ ਕਰਵਾਏ ਗਏ।

੬. ੨੫ ਦਸੰਬਰ, ੨੦੨੩ ਈ. ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਦਸਤਾਰ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ ਅਤੇ ਗਰੀਬ ਪਰਵਾਰਾਂ ਨੂੰ ਕੰਬਲ ਵੰਡੇ ਗਏ।

੭. ੨੪ ਦਸੰਬਰ, ੨੦੨੩ ਈ. ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨਹਿਰੂ ਨਗਰ, ਭਿਲਾਈ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

੮. ੨੫ ਦਸੰਬਰ, ੨੦੨੩ ਈ. ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੇਵਪੁਰੀ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

ਸਿੱਖ ਮਿਸ਼ਨ ਛੱਤੀਸਗੜ੍ਹ ਵੱਲੋਂ ਹੁਣ ਤਕ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਲਗਪਗ ੨੦੨੮੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਚੁੱਕੇ ਹਨ। ਸਿੱਖ ਮਿਸ਼ਨ ਛੱਤੀਸਗੜ੍ਹ ਵੱਲੋਂ ਇਨ੍ਹਾਂ ਕਾਰਜਾਂ ਦੇ ਨਾਲ ਮਿਸ਼ਨ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੋ ਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਇਲਾਕੇ ਵਿਚ ਕੀਤੀਆਂ ਜਾਂਦੀਆਂ ਪੜਤਾਲਾਂ ਸੰਬੰਧੀ ਸਹਿਯੋਗ ਦੇ ਕੇ ਮਸਲਿਆਂ ਦਾ ਹੱਲ ਕੀਤਾ ਜਾਂਦਾ ਹੈ।

■

# ਸਿੱਖ ਮਿਸ਼ਨ ਕਲੱਕਤਾ

*-ਸ. ਜਗਮੋਹਨ ਸਿੰਘ ਕਲਕੱਤਾ**

ਦੁਨੀਆ ਦੇ ਮਹਾਨ ਤਾਰਨਹਾਰੇ ਜਗਤ-ਗੁਰੂ, ਗੁਰੂ ਨਾਨਕ ਸਾਹਿਬ ਜੀ ਨੇ ਸਮੁੱਚੇ ਮਾਨਵ-ਹਿੱਤ ਲਈ ਹੱਕ-ਸੱਚ, ਬਰਾਬਰਤਾ, ਸ਼ਾਂਤੀ, ਅਕਾਲ-ਪੁਰਖ ਦੇ ਮਾਰਗ 'ਤੇ ਚੱਲਣ ਲਈ ਗਾਡੀ ਰਾਹ ਦੀ ਗੱਲ ਖੁਦ ਥਾਂ-ਥਾਂ ਵਿਚਰ ਕੇ ਕੀਤੀ। ਰੁਹਾਨੀ ਚਾਨਣ ਦੀ ਜੋਤ ਜਗਾਈ। ਇਸੇ ਲੜੀ ਨੂੰ ਸਾਰੇ ਸਤਿਕਾਰਤ ਗੁਰੂ ਸਾਹਿਬਾਨ ਨੇ ਅੱਗੇ ਤੋਰਿਆ। ਇਸ ਪ੍ਰਚਾਰ ਦੀ ਰਫ਼ਤਾਰ ਹਮੇਸ਼ਾ ਤੇਜ਼ ਰੱਖੀ। ਉਨ੍ਹਾਂ ਮਗਰੋਂ ਮਹਾਨ ਸਿੱਖ ਪ੍ਰਚਾਰਕਾਂ ਨੇ ਸਮੇਂ-ਸਮੇਂ ਆਪਣੇ ਪੱਧਰ 'ਤੇ ਪੂਰਾ ਜ਼ੋਰ ਲਾ ਕੇ ਸਿੱਖੀ ਦਾ ਪ੍ਰਚਾਰ ਕੀਤਾ।

ਪਿਛਲੀ ਸ਼ਤਾਬਦੀ ਦੇ ਮੁੱਢ ਵਿਚ ਸਿੰਘ ਸਭਾ ਲਹਿਰ ਤੋਂ ਉਪਜੀਆਂ ਦੋ ਅਹਿਮ ਸਿੱਖ ਜਮਾਤਾਂ-ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪ੍ਰਚਾਰਕ, ਗ੍ਰੰਥੀ ਤੇ ਰਾਗੀ ਸਾਹਿਬਾਨ ਤਿਆਰ ਕਰਨ ਲਈ ਅਤੇ ਸਿੱਖੀ ਦੇ ਸੰਗਠਿਤ ਤੇ ਯੋਜਨਾਬੱਧ ਤਰੀਕੇ ਨਾਲ ਪ੍ਰਚਾਰ ਹਿੱਤ ਅਕਤੂਬਰ, ੧੯੨੭ ਈ. ਵਿਚ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ' ਦੀ ਸਥਾਪਨਾ ਕੀਤੀ। ਇਸ ਦੇ ਪਹਿਲੇ ਪ੍ਰਿੰਸੀਪਲ ਸ. ਗੰਗਾ ਸਿੰਘ ਨੂੰ ਨਿਯੁਕਤ ਕੀਤਾ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਨ ੧੯੩੬ ਵਿਚ ਇਸ ਕਾਲਜ ਦੀ ਚੰਗੀ ਵਿਵਸਥਾ ਕਰਨ ਲਈ 'ਸਰਬ ਹਿੰਦ ਸਿੱਖ ਮਿਸ਼ਨ' ਦੀ ਸਥਾਪਨਾ ਕੀਤੀ ਅਤੇ ਸ. ਧਰਮਾਨੰਤ ਸਿੰਘ ਨੂੰ ਪ੍ਰਿੰਸੀਪਲ ਥਾਪਿਆ। ਹੁਣ ਇਹ ਕਾਲਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ 'ਧਰਮ ਪ੍ਰਚਾਰ ਕਮੇਟੀ' ਵੱਲੋਂ ਚਲਾਇਆ ਜਾ ਰਿਹਾ ਹੈ। ...ਇਸ ਦੇ ਪੜ੍ਹੇ ਹੋਏ ਮਿਸ਼ਨਰੀਆਂ ਨੇ ਨਾ ਕੇਵਲ ਧਰਮ-ਪ੍ਰਚਾਰ ਵਿਚ ਆਪਣਾ ਯੋਗਦਾਨ ਪਾਇਆ, ਸਗੋਂ ਆਪਣੀ ਮਿਹਨਤ ਅਤੇ ਸਿੱਖ ਸਮਾਜ ਵਿਚ ਬਣਾਏ ਆਪਣੇ ਆਦਰਯੋਗ ਸਥਾਨ ਕਰਕੇ ਉੱਚ ਅਹੁਦੇ ਵੀ ਪ੍ਰਾਪਤ ਕੀਤੇ। ਇਸ ਕਾਲਜ ਦੇ ਅਧਿਆਪਨ ਕਾਰਜ ਵਿਚ ਮੰਨੇ-ਪ੍ਰਮੰਨੇ ਸਿੱਖ ਧਰਮ-ਸ਼ਾਸਤਰੀ ਅਤੇ ਫ਼ਿਲਾਸਫ਼ਰਾਂ ਦਾ ਵੀ ਯੋਗਦਾਨ ਪ੍ਰਾਪਤ ਰਿਹਾ ਹੈ।" ਸਿਰਕੱਢ ਧਰਮ-ਵਿਗਿਆਨੀ ਭਾਈ ਸਾਹਿਬ ਸਿੰਘ ਤੇ ਡਾ. ਤਾਰਨ ਸਿੰਘ ਵੀ ਇਸ ਸੰਸਥਾ ਨਾਲ ਜੁੜੇ ਹੋਏ ਸਨ। ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵੀ ਕਾਲਜ ਦੇ ਵਿਦਿਆਰਥੀ ਸੀ।

'ਸਰਬ ਹਿੰਦ ਸ਼੍ਰੋਮਣੀ ਸਿੱਖ ਪ੍ਰਚਾਰ ਕਾਨਫਰੰਸ' ੧੯੩੬ ਦੀ ਵੈਸਾਖੀ (੧੩ ਅਪ੍ਰੈਲ) ਨੂੰ ਅੰਮ੍ਰਿਤਸਰ ਵਿਚ ਕਰਵਾਈ ਗਈ ਅਤੇ 'ਸਰਬ ਹਿੰਦ ਸਿੱਖ ਮਿਸ਼ਨ' ਦੀ ਸਥਾਪਨਾ ਕੀਤੀ। ਪੰਜਾਬ ਗੁਰਦੁਆਰਾ ਐਕਟ ੧੯੨੫ ਕਾਰਨ ਕਾਨੂੰਨੀ ਤੌਰ 'ਤੇ ਸ਼੍ਰੋਮਣੀ

*ਇੰਚਾਰਜ (Hony) ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।
#Gill Apartment, 13/3- Mall Road, Dum Dum, KolKata- 700080; M: +919831908912

ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਾਇਰਾ ਪੰਜਾਬ (੧੯੪੭ ਤੋਂ ਪਹਿਲਾਂ ਵਾਲਾ ਪੰਜਾਬ) ਤਕ ਹੀ ਸੀਮਤ ਸੀ। ਇਸ ਦੇ ਬਾਵਜੂਦ 'ਸਰਬ ਹਿੰਦ ਸਿੱਖ ਮਿਸ਼ਨ ਬੋਰਡ' ਨੇ ਆਪਣਾ ਕਾਰਜ ਖੇਤਰ ਭਾਰਤ ਦੇ ਹਰ ਕੋਨੇ ਵੱਲ ਵਧਾਇਆ। ਪੰਜਾਬ ਤੋਂ ਬਾਹਰ ਸਿੱਖ ਮਿਸ਼ਨਾਂ ਦੀ ਸਥਾਪਨਾ ਅਲੀਗੜ੍ਹ ਤੇ ਹਾਪੁੜ (ਉੱਤਰ ਪ੍ਰਦੇਸ਼), ਬੁਰਹਾਨਪੁਰ (ਮੱਧ ਪ੍ਰਦੇਸ਼), ਨਾਗਪੁਰ (ਮਹਾਂਰਾਸ਼ਟਰ), ਪਟਨਾ (ਬਿਹਾਰ) ਤੋਂ ਲੈ ਕੇ ਦੂਰ ਦੱਖਣ ਕੇਰਲ ਪ੍ਰਾਂਤ ਦੇ ਏਰਨਾਕੁਲਮ ਤੇ ਰਾਨ੍ਹੀ ਤਕ ਹੋਈ। ਇੱਕ ਸਾਲ ਦੇ ਅੰਦਰ ਮੁੰਬਈ ਖ਼ਾਲਸਾ ਕਾਲਜ ਵੀ ਹੋਂਦ ਵਿਚ ਆ ਗਿਆ। ਇਸ ਤਰ੍ਹਾਂ ਸਾਡੀ ਸਿਰਮੌਰ ਸੰਸਥਾ ਨੇ ਇਨ੍ਹਾਂ ਦੀ ਸਹੀ ਵਰਤੋਂ ਲਈ ਸਿੱਖ ਮਿਸ਼ਨਾਂ ਦੀ ਸਥਾਪਤੀ ਲੜੀਵਾਰ ਵੱਖੋ-ਵੱਖ ਥਾਵਾਂ 'ਤੇ ਸ਼ੁਰੂ ਕੀਤੀ।

ਇਸ ਕਾਨਫਰੰਸ ਦੀ ਪ੍ਰਧਾਨਗੀ ਦਿੱਲੀ ਵਾਲੇ ਰਾਏ ਬਹਾਦਰ ਸ. ਵਿਸਾਖਾ ਸਿੰਘ ਨੇ ਕੀਤੀ। ਸ੍ਰੀ ਅੰਮ੍ਰਿਤਸਰ ਦੇ ਰਿਟਾਇਰਡ ਸੈਸ਼ਨ ਜੱਜ ਸ. ਹੁਕਮ ਸਿੰਘ ਰਿਸੈਪਸ਼ਨ ਕਮੇਟੀ ਦੇ ਚੇਅਰਮੈਨ ਸੀ। ਇਸ ਵਿਚ ਸਿਰਕੱਢ ਸਿੱਖ ਲੀਡਰ ਮਾਸਟਰ ਤਾਰਾ ਸਿੰਘ, ਜਥੇਦਾਰ ਊਧਮ ਸਿੰਘ ਨਾਗੋਕੇ, ਸਰਦਾਰ ਸੁੰਦਰ ਸਿੰਘ ਮਜੀਠੀਆ, ਸ. ਜੋਗਿੰਦਰ ਸਿੰਘ, ਬਾਬਾ ਪਰਤਾਪ ਸਿੰਘ ਨਾਮਧਾਰੀ, ਡਾਕਟਰ ਭੀਮ ਰਾਓ ਅੰਬੇਦਕਰ ਅਤੇ ਆਲ ਇੰਡੀਆ ਦਲਿਤ ਜਾਤੀ ਲੀਗ, ਬੰਗਾਲ ਦੇ ਪ੍ਰਧਾਨ ਤੇ ਸਕੱਤਰ ਸ਼ਾਮਲ ਸੀ। ਪਵਿੱਤਰ ਸ਼ਖ਼ਸੀਅਤ, ਕਰਨੀਰ ਪੀਠ, ਪੰਚਵਟੀ , ਨਾਸਿਕ ਦੇ ਸ਼ੰਕਰਾਚਾਰੀਆ ਵੀ ਪਧਾਰੇ। ਇਸ ਤੋਂ ਇਲਾਵਾ ਸਿੱਖ ਰਾਜੇ, ਮਹਾਰਾਜੇ, ਰਈਸ ਤੇ ਹੋਰ ਮੁੱਖ ਸੰਸਥਾਵਾਂ ਦੇ ਆਗੂਆਂ ਨੇ ਸ਼ਿਰਕਤ ਕੀਤੀ, ਸਮਰੱਥਾ ਮੁਤਾਬਕ ਰਾਖਵੇਂ ਫੰਡ ਵਿਚ ਵੀ ਹਿੱਸਾ ਪਾਇਆ। ਇਸੇ ਦੌਰਾਨ ੧੨ ਅਕਤੂਬਰ, ੧੯੩੬ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਬੈਠਕ 'ਚ 'ਸਰਬ ਹਿੰਦ ਸਿੱਖ ਮਿਸ਼ਨ ਬੋਰਡ' ਮਤਾ ਨੰਬਰ ੧੪੯ ਪ੍ਰਵਾਨ ਹੋਣਾ ਸਮੁੱਚੇ ਸਿੱਖ ਜਗਤ ਲਈ ਇਕ ਮੀਲ ਪੱਥਰ ਸਾਬਤ ਹੋਇਆ।

ਇਨ੍ਹਾਂ ਸਿੱਖ ਮਿਸ਼ਨਾਂ ਦੇ ਪ੍ਰਭਾਵ ਦੀ ਗੂੰਜ ਦੀ ਧਮਕ ੧੯੩੭ ਈ. 'ਚ ਬੰਗਾਲ ਵਿਚ ਵੀ ਪੈਣ ਲੱਗੀ। ਬੰਗਾਲ ਸੰਬੰਧੀ ੧੯੩੭ ਦੀਆਂ ਸਰਕਾਰੀ ਆਈ. ਬੀ. ਫਾਈਲਾਂ ਤੋਂ ਮੈਂ ਇਹ ਬਹੁਤ ਅਹਿਮ ਦਸਤਾਵੇਜ਼ ਲੱਭਿਆ। ਉਹ ਅੰਗਰੇਜ਼ੀ ਵਿਚ ਇਸ ਤਰ੍ਹਾਂ ਹੈ:-

{Bengal I.B. Report 1937, Page – 280, archival collections of Jagmohan Singh:

"A report is to the effect that Jhanda Singh, Gulzari Singh, Nanak Singh, village Kharia Patti, P.O. Dedoli, Amroha Pargana Kharia has written to Secretary, Sarab Hind Sikh Mission, Amritsar, on 4.5.1937 as follows:-

The untouchable who embraced Sikhism in village Shahpur are experiencing great trouble as the Muslims of that place have beaten

them and turned them out of the village. Do something for the Sikh converts and help them if you can. 600 young-men were prepared to embrace Sikhism before this trouble, but now they hesitate. If some immediate steps will be taken, they can come into the fold of Sikhism."

Enquiry Report of officer of I.B. department dated 28. 7. 1937 (page 291) is as follows:

"I made enquiries at 'Shahpur' (Sahapur) and its adjoining village Munshipur (should be Munsurpur), P.S. Bharatpur, Murshidabad and came to learn that no untouchable of either of village embraced Sikhism and none of them was molested by the local Mohummadans. There are large numbers of Mohummedans living in both the villages but they have no ill feeling with depressed classes or castes of Hindus."}

ਉਪਰੋਕਤ ਲਿਖਤ ਇਸ ਤਰ੍ਹਾਂ ਹੈ: "ਝੰਡਾ ਸਿੰਘ, ਨੱਥੂ ਸਿੰਘ, ਗੁਲਜ਼ਾਰੀ ਸਿੰਘ, ਨਾਨਕ ਸਿੰਘ, ਵਸਨੀਕ-ਖਾਰੀਆ ਪਤੀ, ਡਾਕਖਾਨਾ-ਦੇਦੋਲੀ, ਅਮਰੋਹਾ ਪਰਗਨਾ ਖਾਰੀਆ ਪਤੀ ਦੁਆਰਾ ਸਕੱਤਰ ਸਰਬ ਹਿੰਦ ਸਿੱਖ ਮਿਸ਼ਨ ਅੰਮ੍ਰਿਤਸਰ ਨੂੰ ਮਿਤੀ ੪.੦੫.੧੯੩੭ ਨੂੰ ਭੇਜੀ ਪੱਤਰਕਾ ਇਸ ਪ੍ਰਕਾਰ ਹੈ: ਪਿੰਡ ਸ਼ਾਹਪੁਰ ਵਿਚ ਸਿੱਖੀ ਅਪਣਾਉਣ ਵਾਲੇ ਅਖੌਤੀ ਅਛੂਤ ਵਰਗ ਨੂੰ ਕਾਫ਼ੀ ਵੱਡੀ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਮੁਸਲਮਾਨਾਂ ਨੇ ਕੁੱਟ ਕੇ ਉਨ੍ਹਾਂ ਨੂੰ ਪਿੰਡ ਤੋਂ ਬਾਹਰ ਕੱਢ ਦਿੱਤਾ ਹੈ। ਤੁਸੀਂ ਇਨ੍ਹਾਂ ਨਵੇਂ ਬਣੇ ਸਿੱਖਾਂ ਦੀ ਸਮਰਥਾ ਮੁਤਾਬਕ ਮਦਦ ਕਰੋ। ਇਸ ਘਟਨਾ ਤੋਂ ਪਹਿਲਾਂ ੬੦੦ ਤੋਂ ਵੱਧ ਲੋਕ ਸਿੱਖ ਬਣਨ ਨੂੰ ਤਿਆਰ ਸੀ, ਪਰ ਹੁਣ ਉਹ ਅਜਿਹੇ ਫ਼ੈਸਲੇ ਤੋਂ ਸੰਕੋਚ ਕਰ ਰਹੇ ਹਨ। ਜੇ ਜਲਦ ਹੀ ਕੋਈ ਕਦਮ ਚੁਕਿਆ ਜਾਵੇ ਤਾਂ ਉਹ ਸਾਰੇ ਸਿੱਖੀ ਵਿਚ ਸ਼ਾਮਲ ਹੋ ਜਾਣਗੇ।"

ਇਸ ਮਾਮਲੇ ਵਿਚ ਆਈ. ਬੀ. ਅਫ਼ਸਰ ਦੇ ਮਿਤੀ ੨੮.੦੭.੧੯੩੭ (ਸਫ਼ਾ ਨੰਬਰ ੨੯੧)ਦੀ ਜਾਂਚ ਰਿਪੋਰਟ ਵਿਚ ਕਹਿੰਦਾ ਹੈ ਕਿ, "ਮੈਂ 'ਸ਼ਾਹਪੁਰ' ਤੇ ਨਾਲ ਜੁੜੇ ਹੋਏ ਪਿੰਡ ਮੁਨਸ਼ੀਪੁਰ (ਮਨਸੂਰਪੁਰ ਵੀ ਹੋ ਸਕਦਾ ਹੈ), ਪੁਲਿਸ ਥਾਣਾ-ਭਰਤਪੁਰ, ਮੁਰਸ਼ੀਦਾਬਾਦ ਵਿਖੇ ਜਾਂਚ ਕੀਤੀ ਤੇ ਪਾਇਆ ਕਿ ਇਨ੍ਹਾਂ ਪਿੰਡਾਂ ਦੇ ਕੋਈ ਵੀ ਅਛੂਤ ਵਰਗ ਦੇ ਬੰਦੇ ਨੇ ਸਿੱਖੀ ਨਹੀਂ ਅਪਣਾਈ ਤੇ ਨਾ ਸਥਾਨਕ ਮੁਸਲਮਾਨਾਂ ਨੇ ਉਨ੍ਹਾਂ ਉੱਪਰ ਮਾਰ-ਧਾੜ ਕੀਤੀ।"

ਸਰਕਾਰੀ ਰਿਪੋਰਟ ਨਾਲ ਇੰਜ ਲੱਗ ਰਿਹਾ ਹੈ ਕਿ ਜਿਵੇਂ ਆਮ ਅਜਿਹੀਆਂ ਘਟਨਾਵਾਂ ਨੂੰ ਪ੍ਰਸ਼ਾਸਨ ਵੱਲੋਂ ਬਦਨਾਮੀ ਦੇ ਡਰ ਤੋਂ ਦਬਾਅ ਲਿਆ ਜਾਂਦਾ ਹੈ ਠੀਕ ਉਂਜ ਹੀ ਇਸ ਸ਼ਿਕਾਇਤ ਦਾ ਵੀ ਗਲ ਘੁੱਟ ਦਿੱਤਾ ਗਿਆ ਹੈ। ਪਰ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਮਿਸ਼ਨ ਦੇ ਸਿੱਖੀ ਪ੍ਰਚਾਰ ਦਾ ਅਸਰ ਸਰਕਾਰੀ ਫਾਈਲਾਂ ਵਿਚ ੯੦ ਸਾਲ ਪਹਿਲਾਂ ਵੀ ਕਿਵੇਂ

ਬੋਲਦਾ ਸੀ। ਪੰਥ-ਰਤਨ ਮਾਸਟਰ ਤਾਰਾ ਸਿੰਘ ਦੀ ਪ੍ਰਧਾਨਗੀ ਹੇਠ ਅਲੀਗੜ੍ਹ ਵਿਚ ਮਿਸ਼ਨ ਦੀ ਵੱਡੀ ਕਾਨਫਰੰਸ ਜੂਨ ੧੯੪੦ ਈ. 'ਚ ਹੋਈ। ਇਸ ਵਿਚ ਉੱਤਰ ਪ੍ਰਦੇਸ਼ ਤੋਂ ਬਗੈਰ ਪੰਜਾਬ, ਰਿਆਸਤ ਪਟਿਆਲਾ, ਦਿੱਲੀ ਤੇ ਲਾਗਲੇ ਥਾਵਾਂ ਤੋਂ ਵੀ ਬਹੁਤ ਵੱਡੀ ਗਿਣਤੀ ਵਿਚ ਸੰਗਤ ਹਾਜ਼ਰ ਸੀ। ਇਸ ਇਤਿਹਾਸਿਕ ਮੌਕੇ ਕਰੀਬ ੨੩ ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਤੇ ਗੁਰੂ ਵਾਲੇ ਬਣੇ।

ਸਿੱਖ ਮਿਸ਼ਨ ਕਲਕੱਤਾ (ਪੂਰਬੀ-ਭਾਰਤ) ਦੀ ਸ਼ੁਰੂਆਤ ੧੦ ਸਤੰਬਰ, ੨੦੦੯ ਈ. ਵਿਚ ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸਿੱਖ ਸੰਗਤ, ਡਨਲਪ ਬ੍ਰਿਜ ਵਿਖੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਾਰ ਸੌ ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ ਵਿਸ਼ਾਲ ਕੇਂਦਰੀ ਗੁਰਮਤਿ ਸਮਾਗਮ 'ਚ ਕੀਤੀ ਗਈ।

ਸਿੱਖ ਮਿਸ਼ਨ ਦੇ ਸਥਾਪਿਤ ਹੋਣ ਨਾਲ ਸਾਰੇ ਖਿੱਤੇ ਵਿਚ ਸਿੱਖੀ ਪ੍ਰਚਾਰ ਤੇ ਪਸਾਰ ਨੂੰ ਨਵੀਂ ਦਿਸ਼ਾ ਦਿੱਤੀ। ਇਸ ਨੂੰ ਮਹਾਨ ਪ੍ਰਚਾਰਕ ਅਕਾਲੀ ਕੌਰ ਸਿੰਘ ਨਿਹੰਗ ਅਤੇ ਗਿਆਨੀ ਫ਼ੌਜਾ ਸਿੰਘ ਦੀ ਇਸ ਇਲਾਕੇ ਵਿਚ ਘਾਲਣਾ ਤੇ ਉਨ੍ਹਾਂ ਵੱਲੋਂ ਪਾਏ ਪੂਰਨਿਆਂ 'ਤੇ ਅਗਾਂਹ ਚੱਲਣ ਦੀ ਕੋਸ਼ਿਸ਼ ਵੀ ਕਹਿ ਸਕਦੇ ਹਾਂ। ਬੇਸ਼ੱਕ ਉਸ ਤੇ ਇਸ ਦੌਰ ਵਿਚ ਕਾਫੀ ਵਕਫਾ ਹੈ, ਦਰਪੇਸ਼ ਹਾਲਾਤ ਜਾਂ ਚੁਣੌਤੀਆਂ ਵੱਖ ਨੇ, ਪਰ ਮਕਸਦ ਉਨ੍ਹਾਂ ਵਾਲਾ ਹੀ ਹੈ।

ਅਸੀਂ ਪਹਿਲਾਂ ਹਰ ਥਾਂ 'ਤੇ ਗੁਰਮਤਿ ਦੇ ਵਾਧੇ ਦਾ ਟੀਚਾ ਰੱਖਿਆ। ਰੋਜ਼ਾਨਾ ਗੁਰਮਤਿ ਦੀਆਂ ਕਲਾਸਾਂ ਅਤੇ ਕੈਂਪ ਲਾਉਣ ਨੂੰ ਪਹਿਲ ਦੇ ਆਧਾਰ 'ਤੇ ਸ਼ੁਰੂ ਕੀਤਾ। ਪੂਰਬੀ ਭਾਰਤ ਦਾ ਰਕਬਾ ਬਹੁਤ ਵੱਡਾ ਹੈ। ਇਸ ਵਿਚ ਕਈ ਸੂਬੇ ਆਉਂਦੇ ਹਨ, ਅਸੀਂ ਤਕਰੀਬਨ ਅੱਠ ਸੌ ਕਿਲੋਮੀਟਰ ਦੇ ਘੇਰੇ ਵਿਚ ਵਿਚਰਨ ਲੱਗੇ। ਕੋਸ਼ਿਸ਼ ਕੀਤੀ ਗਈ ਕਿ ਜਿੱਥੇ ਕਿਤੇ ਵੀ ਕੋਈ ਸਿੱਖ ਜਾਂ ਨਾਨਕ ਨਾਮ ਲੇਵਾ ਸੰਗਤ ਦੇ ਵਸੇਬੇ ਹਨ, ਉੱਥੇ ਪਹੁੰਚਿਆ ਜਾਵੇ। ਖ਼ਾਸ ਕਰਕੇ ਉਨ੍ਹਾਂ ਥਾਵਾਂ 'ਤੇ ਜਿੱਥੇ ਪਹਿਲਾਂ ਵਿਰਲੇ ਪ੍ਰਚਾਰਕ ਹੀ ਆਏ ਹੋਣ। ਇਸ ਤਰ੍ਹਾਂ ਅਸੀਂ ਉਦੇਸ਼ ਲੱਭ ਕੇ ਪੱਕੇ ਇਰਾਦੇ ਨਾਲ ਮਿਹਨਤ ਕਰਨ ਲੱਗੇ। ਸਾਡੇ ਆਪਣੇ ਵਿਕਾਸ ਨਾਲ ਹੀ ਸਮਾਜ ਦਾ ਭਲਾ ਹੋ ਸਕਦਾ ਹੈ, ਵਾਲਾ ਮਨੋਰਥ ਲੈ ਕੇ ਤੁਰੇ। ਸਿੱਖੀ ਨੂੰ ਮਨੁੱਖ ਦੇ ਸਮਾਜਿਕ ਜੀਵਨ ਨਾਲ ਜੋੜਨ ਦੀ ਗੱਲ ਕੀਤੀ।

ਅਸੀਂ ਪਹਿਲ ਕਲਕੱਤਾ ਮਹਾਂਨਗਰੀ ਤੋਂ ਕੀਤੀ। ਇੱਥੇ ਦੋ ਸੌ ਸਾਲ ਤੋਂ ਵੀ ਵੱਧ ਸਮੇਂ ਤੋਂ ਬਿਹਾਰ ਪਿਛੋਕੜ ਵਾਲੇ ਸਿੱਖਾਂ ਦੀ ਚੰਗੀ ਵੱਸੋਂ ਹੈ। ਸ਼ਹਿਰ ਦੀ ਘੁੱਗ ਅਬਾਦੀ ਵਿਚ ਇਹ ਸੰਗਤ ਦੇ ਪ੍ਰਬੰਧ ਹੇਠ ਕੁਝ ਗੁਰਦੁਆਰਾ ਸਾਹਿਬਾਨ ਹਨ। ਅਸੀਂ ਇਹ ਮਹਿਸੂਸ ਕੀਤਾ ਕਿ ਆਮ ਸਿੱਖਾਂ ਨਾਲ ਇਨ੍ਹਾਂ ਦਾ ਰਾਬਤਾ ਨਾ-ਬਰਾਬਰ ਹੈ। ਸਾਡੇ ਭਰਾ ਅਜੋਕੀਆਂ ਪੰਥਕ ਗਤੀਵਿਧੀਆਂ, ਮਰਯਾਦਾ, ਹਾਲਾਤਾਂ ਤੇ ਸਮੱਸਿਆਵਾਂ ਦੀ ਜਾਣਕਾਰੀ ਤੋਂ ਸੱਖਣੇ ਸੀ। ਅਸੀਂ ਇਨ੍ਹਾਂ ਨੂੰ ਆਮ ਸਿੱਖ ਭਾਈਚਾਰੇ ਦੇ ਹਾਣੀ ਜਾਂ ਉਨ੍ਹਾਂ ਤੋਂ ਵੀ ਵਧੇਰੇ ਤਰੱਕੀ ਵਾਲੇ ਬਣਾਉਣ ਦਾ ਟੀਚਾ ਮਿੱਥਿਆ।

ਮੁੱਖ ਪ੍ਰਬੰਧਕਾਂ ਨਾਲ ਰਾਬਤਾ ਬਣਾ ਕੇ ਸਿੱਖ ਮਿਸ਼ਨ ਦੇ ਪ੍ਰਚਾਰਕਾਂ ਨੇ ਗੁਰਮਤਿ ਦੀਆਂ ਰੈਗੁਲਰ ਕਲਾਸਾਂ ਅਰੰਭ ਕਰ ਦਿੱਤੀਆਂ। ਸੈਂਕੜੇ ਬੱਚੇ ਇਸ ਵਿਚ ਸ਼ਾਮਲ ਹੋਣ ਲੱਗੇ। ਇਨ੍ਹਾਂ ਕਲਾਸਾਂ ਵਿਚ ਗੁਰਮੁਖੀ, ਗੁਰਬਾਣੀ, ਸਿੱਖ ਇਤਿਹਾਸ, ਦਸਤਾਰ ਸਜਾਉਣ ਅਤੇ ਸਿੱਖੀ ਨਾਲ ਜੁੜੀ ਮੁਢਲੀ ਤੇ ਜ਼ਰੂਰੀ ਸਿੱਖਿਆ ਦਿੱਤੀ ਜਾਣ ਲਗੀ, ਨਾਲ ਹੀ ਹਰ ਥਾਂ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਹਿਤ ਮਰਯਾਦਾ ਨੂੰ ਪੱਕੇ ਤੌਰ 'ਤੇ ਪੜ੍ਹਾਇਆ ਤੇ ਦੱਸਿਆ ਜਾਂਦਾ ਹੈ। ਕੁਝ-ਕੁਝ ਸਮੇਂ ਦੇ ਅੰਤਰ ਵਿਚ ਅੰਮ੍ਰਿਤ-ਸੰਚਾਰ ਦੀ ਸੇਵਾ ਅਰੰਭੀ ਗਈ। ਨਾਲ ਹੀ ਸਾਰੇ ਬੱਚਿਆਂ ਨੂੰ ਸਰਕਾਰ ਦੇ ਘੱਟ-ਗਿਣਤੀ ਮਹਿਕਮੇ ਵੱਲੋਂ ਵਜੀਫ਼ੇ ਦਿਵਾਏ ਜਾਂਦੇ ਰਹੇ।

ਸਾਡੀ ਕੋਸ਼ਿਸ਼ ਨੂੰ ਵੱਡਾ ਹੁਲਾਰਾ ਮਿਲਿਆ ਤੇ ਅਸੀਂ ਆਪਣੇ ਦਾਇਰੇ ਨੂੰ ਸਾਰੇ ਪੂਰਬੀ ਭਾਰਤ ਵਿਚ ਵਧਾਉਣ ਲੱਗੇ। ਉਕਤ ਜ਼ਿਕਰ ਕੀਤੇ ਭਾਈਚਾਰੇ ਦੇ ਮੁੱਢ ਵੱਲ ਤੁਰਨ ਲੱਗੇ। ਬਿਹਾਰ ਦੇ ਸਿੱਖ ਵੱਸੋਂ ਵਾਲੇ ਸਾਸਾਰਾਮ, ਕਟਿਹਾਰ ਜ਼ਿਲ੍ਹੇ ਦੇ ਲਕਸ਼ਮੀਪੁਰ, ਮਹੇਸ਼ਵਾ ਤੇ ਹੋਰ ਪਿੰਡ, ਪੂਰਨੀਆ ਜ਼ਿਲ੍ਹਾ, ਅਰਰੀਆ ਜ਼ਿਲ੍ਹੇ ਦੇ ਹਲਹਲੀਆ, ਪਰਮਾਨੰਦਪੁਰ ਤੇ ਹੋਰ ਪਿੰਡ, ਮਧੂਬਨੀ ਜ਼ਿਲ੍ਹੇ ਵਿਚ ਪੈਂਦੇ ਮਧੂਬਨੀ ਸ਼ਹਿਰ ਤੇ ਮਧੂਡੀਹ ਪਿੰਡ, ਵੈਸ਼ਾਲੀ ਜ਼ਿਲ੍ਹੇ ਦੇ ਸ਼ਿਵ-ਨਗਰ, ਪੱਛਮ ਚੰਪਾਰਣ ਜ਼ਿਲ੍ਹੇ ਦੇ ਨਰਕਟਈਆਗੰਜ ਸ਼ਹਿਰ, ਸੁਪੌਲ ਦੇ ਤਿਰਬੇਨੀਗੰਜ ਸ਼ਹਿਰ, ਗਯਾ ਸ਼ਹਿਰ, ਕਿਸ਼ਨਗੰਜ ਤੇ ਹੋਰ ਥਾਵਾਂ 'ਤੇ ਪਹੁੰਚ ਕੀਤੀ ਗਈ। ਇਨ੍ਹਾਂ ਸਥਾਨਾਂ 'ਤੇ ਲਗਾਤਾਰ ਗੁਰਮਤਿ ਕੈਂਪ ਅਤੇ ਅੰਮ੍ਰਿਤ-ਸੰਚਾਰ ਦੀ ਸੇਵਾ ਕੀਤੀ ਗਈ।

ਇਸੇ ਲਹਿਜੇ ਨਾਲ ਝਾਰਖੰਡ ਵਿਚ ਵੀ ਅਸੀਂ ਆਪਣੀ ਡਿਊਟੀ ਨਿਭਾਉਣੀ ਸ਼ੁਰੂ ਕੀਤੀ। ਜਮਸ਼ੇਦਪੁਰ (ਟਾਟਾ-ਨਗਰ), ਰਾਂਚੀ, ਰਾਮਗੜ੍ਹ, ਹਜ਼ਾਰੀਬਾਗ, ਧਨਬਾਦ ਤੇ ਆਂਢ-ਗੁਆਂਢ ਦੇ ਇਲਾਕੇ, ਪਾਕੁਰ, ਕੁਮਾਰਡੂਬੀ, ਨਿਰਸ਼ਾ, ਚਤਰਾ ਜ਼ਿਲ੍ਹੇ ਦੇ ਕੇਂਦਲੀ-ਚੱਟੀ ਤੇ ਡੁਮਰੀ ਵਰਗੇ ਪਿੰਡ ਤੇ ਹੋਰ ਥਾਵਾਂ 'ਤੇ ਪਹੁੰਚ ਕੀਤੀ ਗਈ। ਕਿਤੇ ਗੁਰਮਤਿ ਕੈਂਪ, ਕਿਤੇ ਗੁਰਮਤਿ ਸਮਾਗਮ, ਕਿਤੇ ਅੰਮ੍ਰਿਤ-ਸੰਚਾਰ ਰਾਹੀਂ ਸਾਧ-ਸੰਗਤ ਨਾਲ ਰਾਬਤਾ ਜਾਰੀ ਰੱਖਿਆ।

ਬੰਗਾਲ ਵਿਚ ਕਲਕੱਤੇ ਤੋਂ ਤਕਰੀਬਨ ਡੇਢ-ਦੋ ਸੌ ਕਿਲੋਮੀਟਰ ਦੂਰ ਬਹੁਤ ਵੱਡੇ ਇਲਾਕੇ ਵਿਚ ਕੋਲੇ ਦੀਆਂ ਖਾਨਾਂ ਹਨ। ਇਸ ਕਾਰਨ ਇੱਥੇ ਵੱਡੀਆਂ ਸਨਅਤਾਂ ਸਥਾਪਿਤ ਹੋਈਆਂ ਅਤੇ ਸਿੱਖ ਵੱਡੀ ਗਿਣਤੀ ਵਿਚ ਇਸ ਨਾਲ ਜੁੜੇ ਹੋਣ ਕਾਰਨ ਪੱਕੇ ਬਾਸ਼ਿੰਦੇ ਬਣ ਗਏ ਹਨ। ਸਮੇਂ ਨਾਲ ਕਾਫ਼ੀ ਗੁਰਦੁਆਰੇ ਵੀ ਸਥਾਪਿਤ ਹੋਏ। ਇਹ ਸਾਰਾ ਇਲਾਕਾ ਬਰਦਵਾਨ ਪੱਛਮ ਤੇ ਪੂਰਬ ਅਤੇ ਥੋੜ੍ਹਾ ਜਿਹਾ ਪੁਰੁਲਿਯਾ ਦਾ ਹਿੱਸਾ ਹੈ। ਇਸ ਇਲਾਕੇ ਦੇ ਪ੍ਰਮੁੱਖ ਸਥਾਨ ਹਨ ਆਸਨਸੋਲ, ਬਰਨਪੁਰ, ਰਾਣੀਗੰਜ, ਦੁਰਗਾਪੁਰ, ਪਾਨਾਗੜ, ਬੱਰਦਵਾਨ, ਬਰਾਕਰ, ਚੀਨਾਕੁੜੀ, ਚਿਤਰੰਜਨ, ਪਾਰਬੇਲੀਆ, ਗੋਬਿੰਦ ਨਗਰ, ਗਾਏਘਾਟਾ, ਅੰਦਾਲ, ਬਾਹੁਲਾ, ਨਿੰਘਾ ਤੇ ਹੋਰ ਥਾਵਾਂ 'ਤੇ ਪਹੁੰਚ ਕੀਤੀ।

ਕਲਕੱਤੇ ਅਤੇ ਉਪਰੋਕਤ ਸਥਾਨਾਂ ਤੋਂ ਬਗੈਰ ਮਿਸ਼ਨ ਨੇ ਸਮੁੱਚੇ ਪੱਛਮ ਬੰਗਾਲ ਦੇ ਦੂਰ-ਨੇੜਲੇ ਥਾਵਾਂ 'ਤੇ ਪਹੁੰਚ ਕੀਤੀ ਗਈ। ਇਨ੍ਹਾਂ ਵਿਚ ਬੈਂਡਲ (ਹੁਗਲੀ),

ਜਿਆਗੰਜ (ਮੁਰਸ਼ੀਦਾਬਾਦ), ਮੂਰਾਰਾਈ (ਬੀਰਭੂਮ), ਹਾਵੜਾ, ੨੪-ਪਰਗਣਾ, ਸਿਲੀਗੁੜੀ ਤੇ ਹੋਰ ਥਾਵਾਂ ਵੀ ਸ਼ਾਮਲ ਹਨ।

ਅਸੀਂ ਅਸਾਮ ਵਿਚ ਧੁਬੜੀ ਸਾਹਿਬ, ਮੇਘਾਲਿਆ ਦੇ ਸ਼ਿਲਾਂਗ, ਓਡੀਸ਼ਾ ਦੇ ਕੱਟਕ, ਰੌੜਕਿਲਾ, ਭੁਵਨੇਸ਼ਵਰ, ਬਾਲਾਸੋਰ, ਭਦਰੱਕ, ਪੂਰਬੀ ਉੱਤਰ ਪ੍ਰਦੇਸ਼ ਦੇ ਬਲੀਆ, ਬਨਾਰਸ ਤੇ ਹੋਰ ਬਹੁਤ ਸਾਰੇ ਥਾਵਾਂ 'ਤੇ ਪਹੁੰਚ ਕੀਤੀ। ਕੋਈ ਨਾ ਕੋਈ ਗੁਰਮਤਿ ਦੀ ਗਤੀਵਿਧੀ (Activity) ਚਲਾਈ ਜਾਂਦੀ ਰਹੀ ਹੈ।

ਇਸ ਸਾਰੀ ਸੇਵਾ ਨੂੰ ਸਫਲਤਾ ਨਾਲ ਨਿਭਾਉਣ ਵਿਚ ਪ੍ਰਚਾਰਕ ਸਾਹਿਬਾਨ ਦੀ ਮੁੱਖ ਭੂਮਿਕਾ ਹੈ। ਰੇਲ (ਸਾਧਾਰਨ ਬੋਗੀ), ਬੱਸ ਜਾਂ ਹੋਰ ਸਾਧਨ ਰਾਹੀਂ ਬਹੁਤ ਸਨਮਾਨ-ਪੂਰਵਕ ਕਕਾਰ ਤੇ ਲਿਟਰੇਚਰ ਅੱਠ-ਅੱਠ ਸੌ ਕਿਲੋਮੀਟਰ ਤਕ ਲੈ ਕੇ ਜਾਣਾ ਕੋਈ ਸੌਖੀ ਗੱਲ ਨਹੀਂ। ਕਈ ਥਾਵਾਂ 'ਤੇ ਰਹਿਣ ਦਾ ਯੋਗ ਪ੍ਰਬੰਧ ਵੀ ਨਹੀਂ ਹੁੰਦਾ। ਪਰ ਉਹ ਕਦੇ ਵੀ ਪਿੱਛੇ ਨਹੀਂ ਹਟੇ, ਨਾ ਕੋਈ ਬਹਾਨਾ ਮਾਰਿਆ। ਸਾਨੂੰ ਇਸ ਸਮੁੱਚੇ ਇਲਾਕੇ ਦੀ ਸਾਧ-ਸੰਗਤ, ਗੁਰਦੁਆਰਾ ਸਾਹਿਬ ਦੀ ਕਮੇਟੀ ਤੇ ਸਟਾਫ਼ ਦਾ ਸਹਿਯੋਗ ਮਿਲਦਾ ਰਿਹਾ ਹੈ। ਸਾਡੇ ਨਾਲ ਹਮ-ਸੋਚ ਪ੍ਰਚਾਰ ਅਤੇ ਪਸਾਰ ਵਿਚ ਜੁੜੀਆਂ ਇਸ ਖਿੱਤੇ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਤੇ ਗੁਰਸਿੱਖ ਹਮੇਸ਼ਾ ਨਾਲ ਖੜ੍ਹੇ ਹਨ। ਅਖੀਰ 'ਤੇ ਦੱਸਣਾ ਜ਼ਰੂਰੀ ਹੈ ਕਿ ਸਾਡੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਇਸ ਦੀ ਧਰਮ ਪ੍ਰਚਾਰ ਕਮੇਟੀ ਸਾਡੇ ਹਰ ਕੰਮ ਨੂੰ ਨੇਪਰੇ ਚਾੜ੍ਹਨ ਲਈ ਚੱਟਾਨ ਵਾਂਗ ਸਾਡੇ ਨਾਲ ਹਮੇਸ਼ਾ ਖਲੋਤੀ ਹੈ। ਸਾਡੀ ਹਰ ਲੋੜ ਨੂੰ ਪੂਰਾ ਕੀਤਾ।

ਇਸ ਜਦੋਜਹਿਦ ਦੌਰਾਨ, ਸਾਡੀ ਆਪਣੀ ਹੀ, ਸ਼ਖ਼ਸੀਅਤ ਦੇ ਅਨੇਕਾਂ ਛੁਪੇ ਪੱਖਾਂ ਨਾਲ ਜਾਣ-ਪਛਾਣ ਹੋ ਜਾਂਦੀ ਹੈ। ਅਸੀਂ ਜਿੱਥੇ ਵੀ ਗਏ, ਉੱਥੋਂ ਦੇ ਸਿੱਖ ਭਾਈਚਾਰੇ ਜਾਂ ਨਾਨਕ-ਪੰਥੀਆਂ ਬਾਰੇ ਲਿਖ ਕੇ ਸਮੁੱਚੇ ਜਗਤ ਨੂੰ ਦੱਸਿਆ। ਤਕਰੀਬਨ ੨੦ ਸਾਲ ਵਿਚ ਸਾਰੇ ਤੱਥ ਇਕੱਠੇ ਕਰ ਕੇ ਸੱਜਰੀ ਖੋਜ ਦੇ ਆਧਾਰ 'ਤੇ ਇਸ ਲੇਖ ਦੇ ਕਰਤਾ(Honourary Incharge, Sikh Mission Kolkata) ਦੀ ਇੱਕ ਪੁਸਤਕ ਬਹੁਤ ਜਲਦ ਪਾਠਕਾਂ ਕੋਲ ਆ ਜਾਵੇਗੀ।

ਅਖੀਰ ਵਿਚ ਇਹ ਕਹਾਂਗੇ ਕਿ ਇਸ ਮਹਾਨ ਕੌਮ ਦੇ ਵਿਚਾਰ, ਕਾਰਨਾਮੇ, ਅਤੇ ਕਲਾ ਨੂੰ ਹਮੇਸ਼ਾ ਯਾਦ ਕਰਨ ਤੇ ਕਰਵਾਉਣ ਦਾ ਸਿਲਸਿਲਾ ਜਾਰੀ ਰੱਖਣ ਦੀ ਲੋੜ ਹੈ। ਇਹ ਹੀ ਸਿੱਖ ਮਿਸ਼ਨ ਦਾ ਪ੍ਰਮੁੱਖ ਮਕਸਦ ਹੈ। ਖ਼ਾਲਸੇ ਦੀ ਹੋਂਦ ਨੂੰ ਉਨ੍ਹਾਂ ਦੇ ਮਾਣਮੱਤੇ ਸੱਭਿਆਚਾਰ ਤੋਂ ਅਲੱਗ ਕਰ ਕੇ ਨਹੀਂ ਵੇਖਿਆ ਜਾ ਸਕਦਾ। ਸਾਡਾ ਕੰਮ ਤਾਂ ਚੌਂਕੀਦਾਰੇ ਦਾ ਹੈ, ਆਸ਼ਾਵਾਦੀ ਬਣ ਕੇ ਅਵਸਰ ਵੇਖਣ ਦੀ ਆਦਤ ਬਣਾਈ ਹੈ। ਰਫ਼ਤਾਰ ਨਾਲੋਂ ਦਿਸ਼ਾ ਵਧੇਰੇ ਮਹੱਤਵਪੂਰਨ ਹੈ। ਸਫਲਤਾ ਦੀ ਕੀਮਤ ਮਿਹਨਤ ਨਾਲ ਹੀ ਅਦਾ ਕੀਤੀ ਜਾ ਸਕਦੀ ਹੈ। ਝੰਡੇ, ਪਰਚਮ ਅਤੇ ਨਿਸ਼ਾਨ ਸਾਹਿਬ ਝੂਲਦੇ ਰਹਿਣ, ਇਹ ਸਾਡੇ ਉੱਚੇ ਹੌਸਲੇ ਦੇ ਮਿਨਾਰ ਹਨ। ਕੰਨ ਅਤੀਤ ਅਤੇ ਅੱਖਾਂ ਭਵਿੱਖ ਵੱਲ ਰੱਖਣ ਦੀ ਲੋੜ ਹੈ। ■

# ਸਿੱਖ ਮਿਸ਼ਨ ਉਤਰਾਖੰਡ (ਕਾਸ਼ੀਪੁਰ)

*-ਸ. ਸੁਖਵਿੰਦਰ ਸਿੰਘ**

## ੧. ਸਿੱਖ ਮਿਸ਼ਨ ਉਤਰਾਖੰਡ (ਕਾਸ਼ੀਪੁਰ) ਦੀ ਸਥਾਪਨਾ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਅਧੀਨ ਸਿੱਖ ਮਿਸ਼ਨ ਉਤਰਾਖੰਡ (ਕਾਸ਼ੀਪੁਰ) ਜ਼ਿਲ੍ਹਾ ਊਧਮ ਸਿੰਘ ਨਗਰ ਦੀ ਅਰੰਭਤਾ ੨੦੦੬ ਈ. ਵਿਚ ਹੋਈ। ਇਸ ਮਿਸ਼ਨ ਦਾ ਨੀਂਹ ਪੱਥਰ ੦੭-੧੦-੨੦੦੬ ਮੁਤਾਬਿਕ ੨੩ ਅੱਸੂ ਸੰਮਤ ਨਾਨਕਸ਼ਾਹੀ ੫੩੮ ਪੂਰਨਮਾਸੀ ਵਾਲੇ ਦਿਨ ਸ਼ਨਿੱਚਰਵਾਰ ਨੂੰ ਉਸ ਸਮੇਂ ਦੇ ਰਹਿ ਚੁੱਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਸ. ਅਵਤਾਰ ਸਿੰਘ ਨੇ ਰੱਖਿਆ।

## ੨. ਸਿੱਖ ਮਿਸ਼ਨ ਦੇ ਸਹਿਯੋਗੀ

ਸ. ਗੁਰਦੇਵ ਸਿੰਘ ਚੰਡੀਗੜ੍ਹ ਆਰਗੇਨਾਈਜ਼ਿੰਗ ਸਕੱਤਰ, ਸ਼੍ਰੋਮਣੀ ਅਕਾਲੀ ਦਲ, ਸ. ਹਰਭਜਨ ਸਿੰਘ (ਚੀਮਾ), ਐਮ. ਐਲ. ਏ. (ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ) ਉਤਰਾਖੰਡ, ਉੱਤਰ ਪ੍ਰਦੇਸ਼ ਅਤੇ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਦਵਿੰਦਰ ਸਿੰਘ ਕਾਸ਼ੀਪੁਰ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਸ. ਦਲੀਪ ਸਿੰਘ ਸਪੁੱਤਰ ਸ. ਮੰਨਾ ਸਿੰਘ ਅਤੇ ਲਖਵਿੰਦਰ ਸਿੰਘ ਛੀਨਾ ਜੀ (ਛੀਨਾ ਫਾਰਮ ਢਕੀਆ ਗੁਲਾਬੋ ਤਹਿਸੀਲ ਕਾਸ਼ੀਪੁਰ) ਜਿਨ੍ਹਾਂ ਦੇ ਪਰਵਾਰ ਵੱਲੋਂ ਮਿਸ਼ਨ ਦੇ ਦਫ਼ਤਰ ਅਤੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਸਾਹਿਬ ਵਾਸਤੇ ੦੬ ਵਿੱਘੇ ਲਗਪਗ ਜ਼ਮੀਨ ਦਾਨ ਦੇ ਕੇ ਵਿਸ਼ੇਸ਼ ਸਹਿਯੋਗੀ ਵਜੋਂ ਅਹਿਮ ਭੂਮਿਕਾ ਨਿਭਾਈ।

## ੩. ਮਿਸ਼ਨ ਦੀ ਇਮਾਰਤ ਦਾ ਉਦਘਾਟਨ ਸਮਾਗਮ

ਧਰਮ ਪ੍ਰਚਾਰ ਕਮੇਟੀ ਦੇ ਮਿਸ਼ਨ ਲਈ ਪਹਿਲਾਂ ਕੁਝ ਕਮਰੇ ਤੇ ਦੁਕਾਨਾਂ ਬਾਬਾ ਹਰਬੰਸ ਸਿੰਘ ਜੀ ਦਿੱਲੀ ਕਾਰ-ਸੇਵਾ ਵਾਲਿਆਂ ਰਾਹੀਂ ਬਣਵਾਏ ਸਨ। ਮੌਜੂਦਾ ਇਮਾਰਤ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਤਿਆਰ ਕੀਤੀ ਗਈ। ਇਸ ਇਮਾਰਤ ਦਾ ਉਦਘਾਟਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਹਿ ਚੁਕੇ ਪ੍ਰਧਾਨ ਜਥੇਦਾਰ ਭਾਈ ਗੋਬਿੰਦ ਸਿੰਘ ਲੌਂਗੋਵਾਲ, ਵੱਲੋਂ ੨੧ ਜੂਨ, ੨੦੧੯ ਈ. ਵਿਚ ਕੀਤਾ ਗਿਆ। ਇਸ ਮੌਕੇ ਸ. ਅਜੈਬ ਸਿੰਘ ਅਭਿਆਸੀ, ਮੈਂਬਰ, ਧਰਮ ਪ੍ਰਚਾਰ ਕਮੇਟੀ ਅਤੇ ਸ. ਹਰਭਜਨ ਸਿੰਘ ਚੀਮਾ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਕੱਤਰ ਸਾਹਿਬਾਨ ਧਰਮ

---

** ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ, ਕਾਸ਼ੀਪੁਰ, ਜ਼ਿਲ੍ਹਾ ਉਧਮ ਸਿੰਘ ਨਗਰ-੨੪੪੭੧੩; ਮੋ. ੯੬੩੯੬੪੪੨੯੬*

ਪ੍ਰਚਾਰ ਇਲਾਕੇ ਦੀ ਸੰਗਤ ਅਤੇ ਦਫ਼ਤਰੀ ਸਟਾਫ਼ ਹਾਜ਼ਰ ਸਨ।

**੪. ਸਿੱਖ ਮਿਸ਼ਨ ਉਤਰਾਖੰਡ ਕਾਸ਼ੀਪੁਰ ਦੇ ਅਰੰਭ ਤੋਂ ਹੁਣ ਤਕ ਦੇ ਇੰਚਾਰਜ ਸਾਹਿਬਾਨ**

ਸਿੱਖ ਮਿਸ਼ਨ ਦੀ ਅਰੰਭਤਾ ਸਮੇਂ ੧. ਭਾਈ ਜਗਤਾਰ ਸਿੰਘ ਜੰਗੀਆਣਾ ਇੰਚਾਰਜ, ਯੂ.ਪੀ. ਸਿੱਖ ਮਿਸ਼ਨ ਹਾਪੁੜ ਅਤੇ ਬਾਪੂ ਗੁਰਦੇਵ ਸਿੰਘ ਚੰਡੀਗੜ੍ਹ ਦੇ ਦਿਸ਼ਾ-ਨਿਰਦੇਸ਼ ਅਤੇ ਸਹਿਯੋਗ ਨਾਲ ਕੁਝ ਸਮੇਂ ਲਈ ਸੇਵਾਵਾਂ ਨਿਭਾਈਆਂ ਅਤੇ ਨਰੇਂਦਰ ਪਾਲ ਸਿੰਘ ਵੀ ਦੇਖ-ਰੇਖ ਕਰਦੇ ਰਹੇ। ਉਪਰੰਤ ੨. ਭਾਈ ਹਰਜਿੰਦਰ ਸਿੰਘ ੩. ਭਾਈ ਸੁਖਵਿੰਦਰ ਸਿੰਘ ਐਮ.ਏ. ਮੌਜੂਦਾ ਸਮੇਂ ਸੇਵਾ ਨਿਭਾ ਰਹੇ ਹਨ।

**੫. ਸਿੱਖ ਮਿਸ਼ਨ ਦਾ ਪ੍ਰਚਾਰ ਖੇਤਰ**

ਮਿਸ਼ਨ ਵੱਲੋਂ ਪੂਰੇ ਉਤਰਾਖੰਡ ਰਾਜ ਦੇ ਨਾਲ ਨਾਲ ਯੂ.ਪੀ. ਇਲਾਕੇ ਦੇ ਸ਼ੀਤਾਪੁਰ, ਲਖੀਮਪੁਰ ਖੀਰੀ, ਸ਼ਾਹਜਹਾਂਪੁਰ, ਪੀਲੀਭੀਤ, ਬਰੇਲੀ, ਰਾਮਪੁਰ, ਬਿਜਨੌਰ ਆਦਿ ਜ਼ਿਲ੍ਹਿਆਂ ਵਿਚ ਸਿੱਖੀ ਦਾ ਪ੍ਰਚਾਰ-ਪ੍ਰਸਾਰ ਕੀਤਾ ਜਾਂਦਾ ਹੈ।

**੬. ਸਿੱਖ ਮਿਸ਼ਨ ਉਤਰਾਖੰਡ ਦੇ ਪ੍ਰਚਾਰ ਕੇਂਦਰ**

- ਗੁ: ਸ੍ਰੀ ਨਾਨਕਮਤਾ ਸਾਹਿਬ, ਜ਼ਿਲ੍ਹਾ ਊਧਮ ਸਿੰਘ ਨਗਰ, ਉਤਰਾਖੰਡ।
- ਗੁ: ਸ੍ਰੀ ਨਨਕਾਣਾ ਸਾਹਿਬ ਕਾਸ਼ੀਪੁਰ, ਜ਼ਿਲ੍ਹਾ ਊਧਮ ਸਿੰਘ ਨਗਰ।
- ਗੁ: ਸ੍ਰੀ ਨਾਨਕਪੁਰੀ ਟਾਂਡਾ ਤਹਿ: ਕਿੱਛਾ, ਜ਼ਿਲ੍ਹਾ ਊਧਮ ਸਿੰਘ ਨਗਰ।
- ਗੁ: ਕੌੜੀਵਾਲਾ ਘਾਟ ਸਾਹਿਬ, ਜ਼ਿਲ੍ਹਾ ਲਖੀਮਪੁਰ ਖੀਰੀ. ਯੂ.ਪੀ.।
- ਗੁ: ਰੀਠਾ ਸਾਹਿਬ, ਜ਼ਿਲ੍ਹਾ ਚੰਪਾਵਤ, ਉਤਰਾਖੰਡ।
- ਸਿੰਘ ਸਭਾ ਅਤੇ ਪਿੰਡਾਂ ਨਗਰਾਂ ਦੇ ਗੁਰਦੁਆਰਾ ਸਾਹਿਬਾਨ।

ਉਪਰੋਕਤ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਸੰਪਰਦਾਇ ਕਾਰ-ਸੇਵਾ ਮੁਖੀ ਅਤੇ ਸਿੰਘ ਸਭਾ ਪ੍ਰਬੰਧਕ ਕਮੇਟੀਆਂ ਦੇ ਸਹਿਯੋਗ ਨਾਲ ਗੁਰਮਤਿ ਸਮਾਗਮ ਉਲੀਕੇ ਅਤੇ ਕੀਤੇ ਜਾਂਦੇ ਹਨ।

**੭. ਸਿੱਖ ਮਿਸ਼ਨ ਉਤਰਾਖੰਡ ਦਾ ਪ੍ਰਚਾਰ ਢੰਗ**

ਪੰਥ ਵੱਲੋਂ ਮਨਾਈਆਂ ਵੱਖ-ਵੱਖ ਸ਼ਤਾਬਦੀਆਂ ਸਮੇਂ ਮਹਾਨ ਨਗਰ ਕੀਰਤਨ, ਦਸਤਾਰ ਮੁਕਾਬਲੇ, ਗੁਰਮਤਿ ਸਿਖਲਾਈ ਕੈਂਪ ਅਤੇ ਅੰਮ੍ਰਿਤ-ਸੰਚਾਰ ਸਮਾਗਮਾਂ ਤੋਂ ਇਲਾਵਾ ਪੱਤਰ ਵਿਹਾਰ ਕੋਰਸ ਅਤੇ ਧਾਰਮਿਕ ਪ੍ਰੀਖਿਆਵਾਂ ਵੀ ਕਰਵਾਈਆਂ ਜਾਂਦੀਆਂ ਹਨ।

**(ੳ) ਗੁਰਮਤਿ ਸਮਾਗਮ**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਦਿਸ਼ਾ-ਨਿਰਦੇਸ਼ ਤਹਿਤ ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੂਰੇ ਇਲਾਕੇ

ਵਿਚ ੧੩ ਵੱਡੇ ਗੁਰਮਤਿ ਸਮਾਗਮ ਅਤੇ ਬਹੁ-ਗਿਣਤੀ ਵਿਚ ਛੋਟੇ ਸਮਾਗਮ ਕਰਵਾਏ ਗਏ।

**(ਅ) ਮਹਾਨ ਨਗਰ ਕੀਰਤਨ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਮਹਾਨ ਨਗਰ ਕੀਰਤਨ ਗੁਰਦੁਆਰਾ ਕੌੜੀਵਾਲਾ ਘਾਟ ਲਖੀਮਪੁਰ ਤੋਂ ਕੱਢਿਆ ਗਿਆ ਜਿਸ ਦੀ ਸਮਾਪਤੀ ਗੁਰਦੁਆਰਾ ਸੁਲਤਾਨਪੁਰ ਲੋਧੀ (ਪੰਜਾਬ) ਵਿਖੇ ਹੋਈ ਅਤੇ ਸ੍ਰੀ ਨਨਕਾਣਾ ਸਾਹਿਬ (ਪਾਕਿਸਤਾਨ) ਤੋਂ ਆਏ ਨਗਰ ਕੀਰਤਨ ਵਿਚ ਵੀ ਧਰਮ ਪ੍ਰਚਾਰ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸਿੱਖ ਮਿਸ਼ਨ ਉਤਰਾਖੰਡ ਵੱਲੋਂ ਸੇਵਾਵਾਂ ਨਿਭਾਈਆਂ ਗਈਆਂ। ਇਨ੍ਹਾਂ ਨਗਰ ਕੀਰਤਨਾਂ ਵਿਚ ਜਿੱਥੇ ਸਿੱਖ ਸੰਗਤ ਨੇ ਬਹੁਗਿਣਤੀ ਵਿਚ ਹਾਜ਼ਰੀ ਭਰੀ, ਉੱਥੇ ਇਸ ਇਲਾਕੇ ਦੇ ਮੁਸਲਮਾਨ ਧਰਮ ਦੇ ਲੋਕਾਂ, ਥਾਰੂ ਸਮਾਜ ਅਤੇ ਹਿੰਦੂ ਲੋਕਾਂ ਨੇ ਵੀ ਪੂਰਨ ਸਹਿਯੋਗ ਦਿੱਤਾ।

**(ੲ) ਗੁਰਬਾਣੀ ਪਾਠ ਬੋਧ ਸਮਾਗਮ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸਤਾਬਦੀ ਸਮੇਂ ਗੁਰਬਾਣੀ ਪਾਠ ਬੋਧ ਸਮਾਗਮ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ, ਜ਼ਿਲ੍ਹਾ ਊਧਮ ਸਿੰਘ ਨਗਰ (ਉਤਰਾਖੰਡ) ਵਿਖੇ ਮਿਤੀ ੦੧ ਮਾਰਚ, ੨੦੨੧ ਤੋਂ ੦੫ ਅਪ੍ਰੈਲ, ੨੦੨੧ ਤਕ ਕਰਵਾਇਆ ਗਿਆ ਜਿਸ ਵਿਚ ਸੰਗਤ ਅਤੇ ਗ੍ਰੰਥੀ ਸਿੰਘਾਂ ਨੇ ਬਹੁਗਿਣਤੀ ਵਿਚ ਹਾਜ਼ਰੀ ਭਰੀ।

**(ਸ) ਗ੍ਰੰਥੀ ਸਿੰਘਾਂ ਦੇ ਟਰੇਨਿੰਗ ਕੈਂਪ**

ਸਿੱਖ ਮਿਸ਼ਨ ਉਤਰਾਖੰਡ ਵੱਲੋਂ ਸੰਨ ੨੦੧੪ ਵਿਚ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ, ਜ਼ਿਲ੍ਹਾ ਊਧਮ ਸਿੰਘ ਨਗਰ ਵਿਖੇ ਗ੍ਰੰਥੀ ਸਿੰਘਾਂ ਦਾ ਟਰੇਨਿੰਗ ਕੈਂਪ ਲਾਇਆ ਗਿਆ ਜਿਸ ਵਿਚ ਗੁਰਬਾਣੀ ਸੰਥਿਆ, ਸਿੱਖ ਰਹਿਤ ਮਰਯਾਦਾ ਦ੍ਰਿੜ੍ਹ ਕਰਵਾਈ ਗਈ। ਉਸ ਸਮੇਂ ਮੁੱਖ ਸਕੱਤਰ ਰਹਿ ਚੁਕੇ ਡਾ. ਰੂਪ ਸਿੰਘ, ਅਤੇ ਸ. ਸਤਬੀਰ ਸਿੰਘ ਸਕੱਤਰ (ਮੌਜੂਦਾ ਓ. ਐਸ. ਡੀ, ਪ੍ਰਧਾਨ ਜੀ) ਆਦਿ ਨੇ ਉਚੇਚੇ ਤੌਰ 'ਤੇ ਹਾਜ਼ਰੀ ਭਰੀ।

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਬਾਜਪੁਰ, ਜ਼ਿਲ੍ਹਾ ਊਧਮ ਸਿੰਘ ਨਗਰ ਉਤਰਾਖੰਡ ਵਿਖੇ ਵੀ ਗ੍ਰੰਥੀ ਸਿੰਘਾਂ ਦਾ ਟਰੇਨਿੰਗ ਕੈਂਪ ਲਗਾਇਆ ਅਤੇ ਦਸਤਾਰ ਮੁਕਾਬਲਾ ਵੀ ਕਰਵਾਇਆ ਗਿਆ।

**੮. ਰਾਇ ਸਿੱਖ, ਰਾਮਈਆ ਸਿੱਖਾਂ ਦੇ ਪਿੰਡ**

ਜ਼ਿਲ੍ਹਾ ਬਿਜਨੌਰ ਯੂ.ਪੀ. ਦੇ ਇਲਾਕੇ ਵਿਚ ਰਾਮਈਆ ਸਿੱਖਾਂ ਦੇ ੨੨ ਪਿੰਡ ਹਨ ਜੋ ਕਿਰਤੀ ਸਿੱਖ ਅਤੇ ਚੜ੍ਹਦੀ ਕਲਾ ਵਾਲੇ ਹਨ। ਇਹ ਆਰਥਿਕ ਪੱਖ ਤੋਂ ਕੁਝ ਕਮਜ਼ੋਰ ਹਨ। ਇਹ ਸਿੱਖੀ ਵਿਚ ਪ੍ਰਪੱਕ ਹਨ ਅਤੇ ਜ਼ਿਲ੍ਹਾ ਪੀਲੀਭੀਤ (ਯੂ. ਪੀ.)

ਦੇ ਇਲਾਕੇ ਸੰਪੂਰਨਾਨਗਰ, ਖਜੂਰੀਯਾ ਦੇ ਇਲਾਕੇ ਅਤੇ ਜ਼ਿਲ੍ਹਾ ਊਧਮ ਸਿੰਘ ਨਗਰ ਉਤਰਾਖੰਡ ਆਦਿ ਇਲਾਕੇ ਵਿਚ ਰਾਇ ਸਿੱਖ ਬਿਰਾਦਰੀ ਦੇ ਲਗਪਗ ੩੦ ਪਿੰਡ ਹਨ। ਇਨ੍ਹਾਂ ਪਿੰਡਾਂ ਵਿਚ ਮਿਸ਼ਨ ਦੇ ਪ੍ਰਚਾਰਕਾਂ ਵੱਲੋਂ ਸਮੇਂ-ਸਮੇਂ ਸਿਰ ਪਹੁੰਚ ਕੇ ਗੁਰਸਿੱਖੀ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਅੱਗੇ ਵੀ ਲੋਕਲ ਕਮੇਟੀਆਂ ਦੇ ਸਹਿਯੋਗ ਨਾਲ ਪ੍ਰੋਗਰਾਮ ਉਲੀਕੇ ਜਾ ਰਹੇ ਹਨ। ਇਨ੍ਹਾਂ ਪਿੰਡਾਂ ਵਿਚ ਵੀ ਲੋਕਾਂ ਦਾ ਆਰਥਿਕ ਪੱਖ ਕਮਜ਼ੋਰ ਹੈ। ਇਹ ਪੂਰਨ ਤੌਰ 'ਤੇ ਗੁਰਸਿੱਖੀ ਨਾਲ ਜੁੜੇ ਹਨ। ਸਿੱਖ ਮਿਸ਼ਨ ਉਤਰਾਖੰਡ ਵੱਲੋਂ ਇਨ੍ਹਾਂ ਦਾ ਪੂਰਨ ਸਹਿਯੋਗ ਕੀਤਾ ਜਾਂਦਾ ਹੈ।

**੯. ਗੁਰਦੁਆਰਾ ਸੰਤ ਸਭਾ ਨਗੀਨਾ, ਬਿਜਨੌਰ**

ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੈ, ਜਿਸਦੀ ਦੇਖ-ਰੇਖ ਸਿੱਖ ਮਿਸ਼ਨ ਉਤਰਾਖੰਡ, ਕਾਸ਼ੀਪੁਰ ਦੁਆਰਾ ਕੀਤੀ ਜਾਂਦੀ ਹੈ। ਸਿੱਖ ਸੰਗਤ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬ ਵਿਖੇ ਗੁਰਪੁਰਬ ਸਮੇਂ ਗੁਰਮਤਿ ਸਮਾਗਮ ਕੀਤੇ ਜਾਂਦੇ ਹਨ। ਇਸ ਅਸਥਾਨ 'ਤੇ ੦੧ ਗ੍ਰੰਥੀ ੦੧ ਹੈਲਪਰ, ੦੧ ਸੇਵਾਦਾਰ, ੦੧ ਸਹਾਇਕ ਗ੍ਰੰਥੀ, ੦੧ ਪ੍ਰਚਾਰਕ, ਅਤੇ ੦੧ ਸਫਾਈ ਕਰਮਚਾਰੀ ਕੁੱਲ ੦੫ ਕਰਮਚਾਰੀ ਸੇਵਾ ਨਿਭਾਅ ਰਹੇ ਹਨ।

**੧੦. ਸਿੱਖ ਮਿਸ਼ਨ ਉਤਰਾਖੰਡ (ਕਾਸ਼ੀਪੁਰ) ਵਿਖੇ ਇਸ ਸਮੇਂ ਕੰਮ ਕਰ ਰਹੇ ਮੁਲਾਜ਼ਮ**

ਦਫ਼ਤਰ ਸਿੱਖ ਮਿਸ਼ਨ ਉਤਰਾਖੰਡ, ਕਾਸ਼ੀਪੁਰ ਅਤੇ ਗੁਰਦੁਆਰਾ ਸੰਤ ਸਭਾ ਨਗੀਨਾ ਵਿਖੇ ੦੭ ਪ੍ਰਚਾਰਕ, ੦੧ ਢਾਡੀ ਜਥਾ, ੦੩ ਕਵੀਸ਼ਰ ਜਥੇ, ਪ੍ਰਚਾਰ ਦੀ ਸੇਵਾ ਨਿਭਾ ਰਹੇ ਹਨ। ਇਨ੍ਹਾਂ ਦੇ ਨਾਲ ੦੧ ਗ੍ਰੰਥੀ ੦੨ ਸੇਵਾਦਾਰ, ੧੦ ਲਾਂਗਰੀ, ੦੧ ਡਰਾਈਵਰ, ੦੨ ਹੈਲਪਰ, ੦੧ ਚੌਕੀਦਾਰ ਅਤੇ ੦੨ ਸਫਾਈ ਕਰਮਚਾਰੀ ਸੇਵਾ ਨਿਭਾ ਰਹੇ ਹਨ। (ਮਿਸ਼ਨ ਵਿਖੇ ਕੁੱਲ ੩੦ ਕਰਮਚਾਰੀ ਸੇਵਾ ਨਿਭਾ ਰਹੇ ਹਨ) ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖੀ ਦੇ ਪ੍ਰਚਾਰ ਲਈ ਹਰ ਮਹੀਨੇ ਲੱਖਾਂ ਰੁਪਏ ਇਸ ਮਿਸ਼ਨ ਉੱਪਰ ਖਰਚ ਕਰ ਰਹੀ ਹੈ।

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭਾਰਤ ਦੇ ਸਾਰੇ ਵੱਖ-ਵੱਖ ਰਾਜਾਂ ਵਿਚ ਮਿਸ਼ਨਾਂ ਰਾਹੀਂ ਪ੍ਰਚਾਰ-ਪ੍ਰਸਾਰ ਕੀਤਾ ਜਾ ਰਿਹਾ ਹੈ; ਜਿਸ ਕਰਕੇ ਸੰਗਤ ਵਿਚ ਉਤਸ਼ਾਹ ਹੈ। ■

**ਘਰਿ ਘਰਿ ਅੰਦਰਿ ਧਰਮਸਾਲ**
**ਹੋਵੈ ਕੀਰਤਨੁ ਸਦਾ ਵਿਸੋਆ।**

**(ਵਾਰ ੧:੨੭)**

# ਸਿੱਖ ਮਿਸ਼ਨ ਦਿੱਲੀ

*-ਸ. ਸੁਰਿੰਦਰ ਪਾਲ ਸਿੰਘ ਸਮਾਣਾ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਸਾਰ ਵਿਚ ਵਸਦੇ ਸਮੂਹ ਸਿੱਖਾਂ ਦੀ ਲੋਕਤੰਤਰੀ ਤਰੀਕੇ ਨਾਲ ਚੁਣੀ ਜਾਣ ਵਾਲੀ ਸਿਰਮੌਰ ਸੰਸਥਾ ਹੈ; ਜਿਸ ਦੀ ਸਥਾਪਨਾ ਅਨੇਕਾਂ ਕੁਰਬਾਨੀਆਂ ਤੋਂ ਬਾਅਦ ਹੋਈ। ਇਸ ਦੀ ਸਥਾਪਨਾ ਦਾ ਮੁੱਖ ਮੰਤਵ ਜਿੱਥੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦਾ ਸੁਚੱਜਾ ਪ੍ਰਬੰਧ ਕਰਨਾ ਹੈ, ਉੱਥੇ ਹੀ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ, ਸਿੱਖ ਫ਼ਲਸਫ਼ੇ ਅਤੇ ਗੁਰਮਤਿ ਸਿਧਾਂਤ ਨੂੰ ਘਰ-ਘਰ ਪਹੁੰਚਾਣਾ ਵੀ ਪ੍ਰਮੁੱਖ ਕਾਰਜ ਹੈ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਹੋਰ ਅਦਾਰੇ ਧਰਮ ਪ੍ਰਚਾਰ ਕਮੇਟੀ ਦੀ ਸਥਾਪਨਾ ਕੀਤੀ ਗਈ, ਜਿਸ ਦਾ ਕਾਰਜ ਖੇਤਰ ਮੁੱਖ ਤੌਰ 'ਤੇ ਵੰਡ ਤੋਂ ਪਹਿਲਾਂ ਸਾਂਝਾ ਪੰਜਾਬ ਅਤੇ ਵੰਡ ਤੋਂ ਬਾਅਦ ਪੂਰਬੀ ਪੰਜਾਬ ਰਿਹਾ ਹੈ। ਸਮੇਂ ਦੇ ਨਾਲ ਭਾਰਤ ਦੇ ਬਾਕੀ ਰਾਜਾਂ ਵਿੱਚੋਂ ਵੀ ਸਿੱਖ ਸੰਗਤ ਦੀ ਮੰਗ ਅਤੇ ਲੋੜ ਨੂੰ ਮੁੱਖ ਰੱਖ ਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਪੰਜਾਬ ਤੋਂ ਬਾਹਰ ਸਿੱਖੀ ਦੇ ਪ੍ਰਚਾਰ-ਪ੍ਰਸਾਰ ਨੂੰ ਮੁੱਖ ਰਖਦਿਆਂ ਸਿੱਖ ਮਿਸ਼ਨਾਂ ਦੀ ਸਥਾਪਨਾ ਕੀਤੀ ਗਈ। ਇਸੇ ਲੜੀ ਦੇ ਤਹਿਤ ਹੀ ਸਿੱਖ ਮਿਸ਼ਨ ਦਿੱਲੀ ਦੀ ਸਥਾਪਨਾ ਹੋਈ।

**ਸ਼ੁਰੂਆਤ**

ਇਹ ਉਹ ਸਮਾਂ ਸੀ ਜਦੋਂ ਪੰਥ-ਵਿਰੋਧੀ ਸ਼ਕਤੀਆਂ ਵੱਲੋਂ ਨਾਨਕਸ਼ਾਹੀ ਕੈਲੰਡਰ ਨੂੰ ਲੈ ਕੇ ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੁਖਾਲਫ਼ਤ ਕੀਤੀ ਜਾ ਰਹੀ ਸੀ, ਉੱਥੇ ਹੀ ਦਿੱਲੀ ਦੀਆਂ ਵੱਡੀਆਂ ਸਟੇਜਾਂ ਤੋਂ ਗੁਰੂ ਸਾਹਿਬ ਜੀ ਨਾਲ ਸੰਬੰਧਿਤ ਦਿਹਾੜਿਆਂ ਤੋਂ ਲੈ ਕੇ ਸੰਗਰਾਂਦ ਅਤੇ ਹੋਰ ਕੌਮੀ ਦਿਹਾੜਿਆਂ ਲਈ ਵੱਖੋ-ਵੱਖਰੀਆਂ ਤਾਰੀਖਾਂ ਦਾ ਸੰਗਤ ਵਿਚ ਪ੍ਰਚਾਰ ਕੀਤਾ ਜਾ ਰਿਹਾ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਆਦੇਸ਼ਾਂ ਦੀ ਉਲੰਘਣਾ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਨੂੰ ਵੀ ਢਾਹ ਲਾਈ ਜਾ ਰਹੀ ਸੀ। ਦਿੱਲੀ ਦੇਸ਼ ਦੀ ਰਾਜਧਾਨੀ ਹੋਣ ਕਾਰਨ ਇਸ ਵਰਤਾਰੇ ਦਾ ਦੁਰਪ੍ਰਭਾਵ ਸੰਸਾਰ ਭਰ ਵਿਚ ਰਹਿੰਦੇ ਸਿੱਖਾਂ ਵਿਚ ਚਰਚਾ ਦਾ ਕਾਰਨ ਬਣਿਆ ਹੋਇਆ ਸੀ। ਇਸ ਵਰਤਾਰੇ ਨੂੰ ਠੱਲ੍ਹ ਪਾਉਣ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਮਿਤੀ ੦੪ ਮਈ, ੨੦੦੯ ਈ. ਨੂੰ ਸਿੱਖ ਮਿਸ਼ਨ ਦਿੱਲੀ ਦੀ ਸਥਾਪਨਾ ਗੁਰਦੁਆਰਾ ਰਕਾਬ ਗੰਜ ਸਾਹਿਬ ਵਿਖੇ ਕੀਤੀ ਗਈ। ਸਭ ਤੋਂ ਪਹਿਲਾਂ ਸ. ਤਰਸੇਮ

** ਇੰਚਾਰਜ, ਸਿੱਖ ਮਿਸ਼ਨ ਦਿੱਲੀ। ਮੋ. ੯੩੧੭੩੩੩੭੩੩,੯੩੧੭੬੩੩੭੩੩*

ਸਿੰਘ ਮਿਸ਼ਨਰੀ ਨੂੰ ਇਸ ਦਫ਼ਤਰ ਦਾ ਨਿਗਰਾਨ ਲਗਾਇਆ ਗਿਆ। ਇਸ ਮਿਸ਼ਨ ਦਾ ਪ੍ਰਮੁੱਖ ਕਾਰਜ ਧਰਮ ਪ੍ਰਚਾਰ ਦੇ ਕਾਰਜ ਕਰਨ ਦੇ ਨਾਲ-ਨਾਲ ਹਰ ਕੌਮੀ ਦਿਹਾੜੇ ਲਈ ਪ੍ਰਚਲਿਤ ਹੁੰਦੀਆਂ ਜਾ ਰਹੀਆਂ ਦੋ ਤਾਰੀਖਾਂ ਨੂੰ ਵੀ ਰੋਕਣਾ ਸੀ। ਮਿਸ਼ਨ ਦਫ਼ਤਰ ਵੱਲੋਂ ਉਸ ਵੇਲੇ ਕੀਤੇ ਗਏ ਯਤਨਾਂ ਦੇ ਸਾਰਥਕ ਨਤੀਜੇ ਅਜੋਕੇ ਸਮੇਂ ਵਿਚ ਵੀ ਅਸਰਦਰਾਜ਼ ਹਨ।

**ਸਿੱਖ ਮਿਸ਼ਨ ਦਾ ਕਾਰਜ ਖੇਤਰ**

ਸ਼ੁਰੂਆਤ ਵਿਚ ਸਿੱਖ ਮਿਸ਼ਨ ਦਾ ਦਫ਼ਤਰ ਮੁੱਖ ਰੂਪ ਵਿਚ ਦਿੱਲੀ ਪ੍ਰਦੇਸ਼ ਵਿਚ ਹੀ ਕਾਰਜਸ਼ੀਲ ਰਿਹਾ। ਪਰ ਸਮੇਂ ਦੇ ਨਾਲ ਨਾਲ ਇਸ ਦਫ਼ਤਰ ਦੀਆਂ ਧਰਮ ਪ੍ਰਚਾਰ ਪ੍ਰਤੀ ਗਤੀਵਿਧੀਆਂ ਦੇਖਦੇ ਅਤੇ ਆਸ-ਪਾਸ ਇਲਾਕੇ ਦੀ ਸਿੱਖ ਸੰਗਤ ਦੀ ਮੰਗ ਅਨੁਸਾਰ ਇਸ ਦਾ ਕਾਰਜ ਖੇਤਰ ਦਿੱਲੀ ਐਨ.ਸੀ.ਆਰ. ਦੇ ਨਾਲ ਨਾਲ ਯੂ.ਪੀ. ਦੇ ਗਾਜ਼ੀਆਬਾਦ, ਨੋਇਡਾ, ਬਾਗਪਤ, ਰਾਜਸਥਾਨ ਦੇ ਜੈਪੁਰ, ਕੋਟਾ, ਬੂੰਦੀ, ਅਲਵਰ, ਅਜਮੇਰ, ਹਰਿਆਣਾ ਦੇ ਗੁਰੂਗ੍ਰਾਮ, ਸੋਨੀਪਤ ਬਾਗਪਤ ਅਤੇ ਫਰੀਦਾਬਾਦ ਆਦਿਕ ਇਲਾਕਿਆਂ ਤਕ ਵਧਾ ਦਿੱਤਾ ਗਿਆ ਹੈ, ਜਿੱਥੇ ਕਿ ਇਸ ਮਿਸ਼ਨ ਵੱਲੋਂ ਸਮੇਂ-ਸਮੇ 'ਤੇ ਗੁਰਮਤਿ ਪ੍ਰਚਾਰ ਅਤੇ ਪ੍ਰਸਾਰ ਸੰਬੰਧੀ ਉਪਰਾਲੇ ਕੀਤੇ ਜਾ ਰਹੇ ਹਨ।

**ਸਟਾਫ**

ਅਰੰਭਤਾ ਤੋਂ ਹੀ ਸੰਸਥਾ ਦੇ ਤਜੁਰਬੇਕਾਰ ਇਮਾਨਦਾਰ ਅਤੇ ਮਿਹਨਤੀ ਸਟਾਫ਼ ਨੇ ਵੱਖ-ਵੱਖ ਸਮਿਆਂ 'ਤੇ ਇਸ ਦਫ਼ਤਰ ਵਿਚ ਸੇਵਾਵਾਂ ਦਿੱਤੀਆਂ ਹਨ।

**੧.** ਸ. ਜਗਤਾਰ ਸਿੰਘ ਜੰਗੀਆਣਾ (੦੧ ਮਈ, ੨੦੦੮ ਤੋਂ ੨੮ ਫਰਵਰੀ, ੨੦੦੯ ਈ.)

**੨.** ਸ. ਛਿੰਦਰ ਸਿੰਘ, ਐਡੀਸ਼ਨਲ ਇੰਚਾਰਜ (੧੩ ਮਈ, ੨੦੦੮ ਤੋਂ ੨੯ ਜੁਲਾਈ, ੨੦੦੮ ਈ.)

**੩.** ਸ. ਭਰਪੂਰ ਸਿੰਘ (੦੧ ਮਾਰਚ, ੨੦੦੯ ਤੋਂ ੩੧ ਮਾਰਚ, ੨੦੦੯ ਈ.)

**੪.** ਸ. ਬ੍ਰਿਜਪਾਲ ਸਿੰਘ, ਕਾਰਜਕਾਰੀ (੦੧ ਅਪ੍ਰੈਲ, ੨੦੦੯ ਤੋਂ ੩੧ ਜੁਲਾਈ, ੨੦੦੯ ਈ.)

**੫.** ਸ. ਅਜੀਤ ਸਿੰਘ (੦੧ ਅਗਸਤ, ੨੦੦੯ ਤੋਂ ੧੩ ਜੁਲਾਈ, ੨੦੧੩ ਈ.)

**੬.** (ਲੇਖਕ) ਸੁਰਿੰਦਰ ਪਾਲ ਸਿੰਘ ਸਮਾਣਾ (੧੩ ਜੁਲਾਈ, ੨੦੧੩ ਤੋਂ ਮੌਜੂਦਾ*)

**੭.** ਭਾਈ ਜਸਵੀਰ ਸਿੰਘ, ਸਹਾਇਕ ਇੰਚਾਰਜ (੧੦ ਸਤੰਬਰ, ੨੦੧੯ ਤੋਂ

੧੯ ਜੁਲਾਈ, ੨੦੨੧ ਈ. ਅਤੇ ਮੁੜ ੧੩ ਅਗਸਤ, ੨੦੨੨ ਤੋਂ ੦੬ ਮਈ, ੨੦੨੩ ਈ. ਤੀਕ)

**੮.** ਭਾਈ ਬਲਦੇਵ ਸਿੰਘ ਉਗਰਾ, ਸਹਾਇਕ ਇੰਚਾਰਜ (੧੩ ਅਕਤੂਬਰ, ੨੦੨੩ ਤੋਂ ੩੦ ਨਵੰਬਰ, ੨੦੨੩ ਈ.)

ਭਾਈ ਸੁਖਵਿੰਦਰ ਸਿੰਘ ਜੰਮੂ, ਭਾਈ ਗੁਰਨਾਮ ਸਿੰਘ ਪੰਥਕ, ਭਾਈ ਮਲਕੀਤ ਸਿੰਘ, ਭਾਈ ਜੀਵਨਜੀਤ ਸਿੰਘ, ਭਾਈ ਮਲਕੀਤ ਸਿੰਘ ਸਖੀਰਾ, ਭਾਈ ਪ੍ਰਗਟ ਸਿੰਘ ਜੋਗੇਵਾਲ, ਭਾਈ ਸਿਮਰਨਜੀਤ ਸਿੰਘ, ਭਾਈ ਹਿੰਮਤਵੀਰ ਸਿੰਘ ਵੀਲ੍ਹਾ ਤੇਜਾ, ਭਾਈ ਕੁਲਵੰਤ ਸਿੰਘ ਗੁਰਦਾਸਪੁਰੀ ਅਤੇ ਭਾਈ ਪ੍ਰਭ ਸਿੰਘ ਪ੍ਰਚਾਰਕ ਸਾਹਿਬਾਨ ਨੇ ਵੀ ਇਸ ਮਿਸ਼ਨ ਵੱਲੋਂ ਵੱਖ-ਵੱਖ ਧਰਮ ਪ੍ਰਚਾਰ ਦੀਆਂ ਕੀਤੀਆਂ ਗਈਆਂ ਗਤੀਵਿਧੀਆਂ ਵਿਚ ਅਹਿਮ ਯੋਗਦਾਨ ਪਾਇਆ। ਭਾਈ ਤਾਰਾ ਸਿੰਘ, ਭਾਈ ਜਸਬੀਰ ਸਿੰਘ, ਭਾਈ ਤਰਸੇਮ ਸਿੰਘ, ਭਾਈ ਸਿਮਰਨਜੀਤ ਸਿੰਘ ਅਤੇ ਭਾਈ ਜਰਮਨਜੀਤ ਸਿੰਘ ਆਦਿ ਨੇ ਵੱਖ-ਵੱਖ ਸਮਿਆਂ 'ਤੇ ਦਫ਼ਤਰੀ ਸਟਾਫ਼ ਵਜੋਂ ਆਪਣੀਆਂ ਸੇਵਾਵਾਂ ਦਿੱਤੀਆਂ। ਭਾਈ ਨਰਿੰਦਰ ਸਿੰਘ ਜੀ ਬਤੌਰ ਡਰਾਈਵਰ ੨੦੦੮ ਈ. ਤੋਂ ਹੀ ਇਸ ਮਿਸ਼ਨ ਦਫਤਰ ਵਿਖੇ ਸੇਵਾਵਾਂ ਦੇ ਰਹੇ ਹਨ (ਸਭ ਤੋਂ ਪੁਰਾਣੇ ਮੁਲਾਜ਼ਮ) ਦੇ ਨਾਲ ਹੀ ਭਾਈ ਕਮਲਪ੍ਰੀਤ ਸਿੰਘ ਪ੍ਰਚਾਰਕ, ਭਾਈ ਮਨਪ੍ਰੀਤ ਸਿੰਘ ਪ੍ਰਚਾਰਕ, ਬੀਬੀ ਜਗਜੀਤ ਕੌਰ ਸੇਵਾਦਾਰਨੀ ਲੰਗਰ ਅਤੇ ਭਾਈ ਸੇਵਾ ਸਿੰਘ ਸੇਵਾਦਾਰ ਆਰਜੀ ਦਾ ਸਟਾਫ ਮੌਜੂਦ ਹੈ।

## ਮਿਸ਼ਨ ਵੱਲੋਂ ਕੀਤੇ ਜਾ ਰਹੇ ਕਾਰਜ:-

### ਗੁਰਮਤਿ ਸਮਾਗਮ

ਸਿੱਖ ਮਿਸ਼ਨ ਦਿੱਲੀ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਮੁੱਖ ਤੌਰ 'ਤੇ ਗੁਰਮਤਿ ਸਮਾਗਮ ਕਰਵਾਏ ਜਾਂਦੇ ਹਨ। ਇਹ ਸਮਾਗਮ ਮੁੱਖ ਰੂਪ ਵਿਚ ਗੁਰੂ ਸਾਹਿਬ ਜੀ ਦੇ ਨਾਲ ਸੰਬੰਧਿਤ ਦਿਹਾੜਿਆਂ ਮੌਕੇ ਜਾਂ ਹੋਰ ਕੌਮੀ ਦਿਹਾੜਿਆਂ 'ਤੇ ਉਲੀਕੇ ਜਾਂਦੇ ਹਨ। ਇਨ੍ਹਾਂ ਸਮਾਗਮਾਂ ਦੌਰਾਨ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜੂਰੀ ਰਾਗੀ ਜਥੇ ਕੀਰਤਨ ਰਾਹੀਂ ਸੰਗਤ ਨੂੰ ਗੁਰਬਾਣੀ ਨਾਲ ਜੋੜਦੇ ਹਨ। ਕਥਾਵਾਚਕ ਅਤੇ ਪ੍ਰਚਾਰਕ ਸਾਹਿਬਾਨ ਦੁਆਰਾ ਗੁਰਬਾਣੀ ਕਥਾ ਅਤੇ ਸ਼ਬਦ ਵੀਚਾਰ ਰਾਹੀਂ ਸੰਗਤ ਨੂੰ ਗੁਰ-ਇਤਿਹਾਸ ਦੇ ਨਾਲ ਨਾਲ ਸਿੱਖ ਫ਼ਲਸਫ਼ੇ ਨਾਲ ਵੀ ਜੋੜਿਆ ਜਾਂਦਾ ਹੈ। ਮਿਸ਼ਨ ਵੱਲੋਂ ਗੁਰੂ ਸਹਿਬਾਨ ਜੀ ਦੇ ਪ੍ਰਕਾਸ਼ ਗੁਰਪੁਰਬ, ਸ਼ਤਾਬਦੀਆਂ ਅਤੇ ਕੌਮੀ ਜਰਨੈਲਾਂ ਦੀਆਂ ਜਨਮ ਸ਼ਤਾਬਦੀਆਂ ਸਮੇਂ ਇਨ੍ਹਾਂ ਗੁਰਮਤਿ ਸਮਾਗਮਾਂ ਨੂੰ ਬਹੁਤ ਵੱਡੇ ਪੱਧਰ 'ਤੇ ਮਨਾਇਆ ਗਿਆ। ਇਨ੍ਹਾਂ ਵਿਚ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ, ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਕੌਮੀ ਜਰਨੈਲ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਜੀ ਦੀ

੩੫੦-ਸਾਲਾ ਜਨਮ ਸ਼ਤਾਬਦੀ ਮੌਕੇ ਪ੍ਰਦੇਸ਼ ਪੱਧਰ 'ਤੇ ਕੀਤੇ ਗਏ ਸਮਾਗਮ ਮੁੱਖ ਰੂਪ ਵਿਚ ਜ਼ਿਕਰਯੋਗ ਹਨ।

**ਨਗਰ ਕੀਰਤਨ**

ਸਿੱਖ ਮਿਸ਼ਨ ਦਿੱਲੀ ਵੱਲੋਂ ਸਿੱਖ ਫ਼ਲਸਫ਼ੇ ਦਾ ਹੋਕਾ ਘਰ-ਘਰ ਪਹੁੰਚਾਣ ਲਈ ਗੁਰਮਤਿ ਸਮਾਗਮਾਂ ਤੋਂ ਇਲਾਵਾ ਖਾਸ ਮੌਕਿਆਂ 'ਤੇ ਨਗਰ ਕੀਰਤਨ ਵੀ ਸਜਾਏ ਜਾਂਦੇ ਹਨ। ਜਿਸ ਵਿਚ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ ਮੌਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਸਜਾਏ ਗਏ ਅੰਤਰ-ਰਾਸ਼ਟਰੀ ਨਗਰ ਕੀਰਤਨ, ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਜੀ ਸਮੇਂ ਰਾਸ਼ਟਰੀ ਪੱਧਰ ਦਾ ਨਗਰ ਕੀਰਤਨ, ੩੫੦-ਸਾਲਾ ਸ੍ਰੀ ਅਨੰਦਪੁਰ ਸਾਹਿਬ ਦੇ ਸਥਾਪਨਾ ਦਿਵਸ ਮੌਕੇ ਦਿੱਲੀ ਤੋਂ ਸ੍ਰੀ ਅਨੰਦਪੁਰ ਸਾਹਿਬ ਜੀ ਤਕ ਸਜਾਏ ਨਗਰ ਕੀਰਤਨ ਤੋਂ ਇਲਾਵਾ ਕੌਮੀ ਜਰਨੈਲ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਜੀ ਦੀ ੩੫੦-ਸਾਲਾ ਜਨਮ ਸ਼ਤਾਬਦੀ ਮੌਕੇ ਸਜਾਇਆ ਨਗਰ ਕੀਰਤਨ ਅਤੇ ਖਾਲਸਈ ਖੇਡਾਂ ਪ੍ਰਤੀ ਸੰਗਤ ਦਾ ਉਤਸ਼ਾਹ ਦੇਖਣ ਵਾਲਾ ਰਿਹਾ। ਜ਼ਿਕਰਯੋਗ ਹੈ ਕਿ ੩੦੦-ਸਾਲਾ ਸ਼ਹੀਦੀ ਸ਼ਤਾਬਦੀ ਬਾਬਾ ਬੰਦਾ ਸਿੰਘ ਬਹਾਦਰ ਜੀ ਵੇਲੇ ਸ਼ਸਤਰਾਂ ਵਾਲੀ ਬੱਸ ਪ੍ਰਤੀ ਸੰਗਤ ਦਾ ਪਿਆਰ-ਸਤਿਕਾਰ ਦੇਖਦਿਆਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹਿਮ ਸਹਿਯੋਗ ਨਾਲ ਪੂਰੇ ੪੦ ਦਿਨ ਦਿੱਲੀ ਦੇ ਵੱਖ-ਵੱਖ ਇਲਕਿਆਂ ਵਿਚ ਨਗਰ ਕੀਰਤਨ ਸਜਾਏ ਗਏ, ਜੋ ਕਿ ਦਿੱਲੀ ਦੀ ਸੰਗਤ ਲਈ ਆਪਣੇ ਆਪ ਵਿਚ ਨਵਾਂ ਉਪਰਾਲਾ ਰਿਹਾ।

**ਅੰਮ੍ਰਿਤ-ਸੰਚਾਰ**

ਸਿੱਖ ਮਿਸ਼ਨ ਦਿੱਲੀ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਜਿੱਥੇ ਉਪਰੋਕਤ ਉਪਰਾਲੇ ਲਗਾਤਾਰ ਕੀਤੇ ਜਾਦੇ ਹਨ, ਉੱਥੇ ਹੀ ਵੱਖ-ਵੱਖ ਸਮਿਆਂ 'ਤੇ ਅੰਮ੍ਰਿਤ-ਅਭਿਲਾਖੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾਉਣ ਲਈ ਵੀ ਅੰਮ੍ਰਿਤ-ਸੰਚਾਰ ਦੇ ਪ੍ਰੋਗਰਾਮ ਉਲੀਕੇ ਜਾਂਦੇ ਹਨ। ਦਿੱਲੀ ਐਨ.ਸੀ.ਆਰ. ਵਿਚ ਕਰਵਾਏ ਗਏ ਵੱਖ-ਵੱਖ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਹੁਣ ਤਕ ਸੈਂਕੜਿਆਂ ਦੀ ਗਿਣਤੀ ਵਿਚ ਅੰਮ੍ਰਿਤ-ਅਭਿਲਾਖੀਆਂ ਵੱਲੋਂ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ ਜਾ ਚੁੱਕੀ ਹੈ।

**ਗੁਰਮਤਿ ਕੈਂਪ**

ਸਿੱਖ ਮਿਸ਼ਨ ਦਿੱਲੀ ਵੱਲੋਂ ਧਰਮ ਪ੍ਰਚਾਰ ਦੇ ਹੋਰ ਕਾਰਜਾਂ ਦੇ ਨਾਲ ਹੀ ਸਕੂਲੀ ਬੱਚਿਆਂ ਦੇ ਲਈ ਪ੍ਰਮੁੱਖਤਾ ਦੇ ਆਧਾਰ 'ਤੇ ਗਰਮੀਆਂ ਦੀਆਂ ਛੁੱਟੀਆਂ ਦੌਰਾਨ ਗੁਰਮਤਿ ਕੈਂਪ ਵੀ ਲਗਾਏ ਜਾਂਦੇ ਹਨ। ਇਨ੍ਹਾਂ ਕੈਂਪਾਂ ਵਿਚ ਬੱਚਿਆਂ ਨੂੰ ਗੁਰਬਾਣੀ ਸੰਥਿਆ, ਸਿੱਖ ਰਹਿਤ ਮਰਯਾਦਾ ਅਤੇ ਸਿੱਖ ਇਤਿਹਾਸ ਦੀ ਜਾਣਕਾਰੀ ਦੇ ਨਾਲ-

ਨਾਲ ਸਟੇਜ 'ਤੇ ਬੋਲਣ ਦੀ ਸਿਖਲਾਈ ਵੀ ਦਿੱਤੀ ਜਾਦੀ ਹੈ। ਕੈਂਪ ਦੀ ਸਮਾਪਤੀ 'ਤੇ ਇਨ੍ਹਾਂ ਬੱਚਿਆਂ ਦੀ ਪ੍ਰੀਖਿਆ ਵੀ ਲਈ ਜਾਂਦੀ ਹੈ ਅਤੇ ਜੇਤੂਆਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ।

## ਪੁਸਤਕ ਮੇਲਾ

ਸਿੱਖ ਮਿਸ਼ਨ ਵੱਲੋਂ ਹਰ ਸਾਲ ਨੈਸ਼ਨਲ ਬੁੱਕ ਟ੍ਰੱਸਟ (ਭਾਰਤ) ਵੱਲੋਂ ਦਿੱਲੀ ਦੇ ਪ੍ਰਗਤੀ ਮੈਦਾਨ ਵਿਚ ਲਗਾਏ ਜਾਂਦੇ ਵਿਸ਼ਵ ਪੁਸਤਕ ਮੇਲੇ ਵਿਚ ਸ਼ਿਰਕਤ ਕੀਤੀ ਜਾਂਦੀ ਹੈ। ਇਸ ਪੁਸਤਕ ਮੇਲੇ ਵਿਚ ਸੰਸਾਰ ਭਰ ਦੇ ਪ੍ਰਕਾਸ਼ਕ ਆਪਣੀਆਂ ਪ੍ਰਕਾਸ਼ਨਾਵਾਂ ਲੈ ਕੇ ਪਹੁੰਚਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਿਤ ਗੁਰਬਾਣੀ ਦੀਆਂ ਪੋਥੀਆਂ ਅਤੇ ਗੁਰ-ਇਤਿਹਾਸ ਦੀਆਂ ਕਿਤਾਬਾਂ ਨੂੰ ਮੇਲੇ ਦੌਰਾਨ ਸੰਸਾਰ ਭਰ ਦੇ ਪਾਠਕਾਂ ਅਤੇ ਸੰਗਤ ਦੇ ਸਨਮੁਖ ਪੇਸ਼ ਕਰਨ ਦਾ ਇਕ ਚੰਗਾ ਮੌਕਾ ਮਿਲਦਾ ਹੈ।

## ਫ੍ਰੀ ਬੱਸ ਸੇਵਾ

ਸਿੱਖ ਮਿਸ਼ਨ ਦਿੱਲੀ ਵੱਲੋਂ ਦਿੱਲੀ ਦੀ ਸੰਗਤ ਲਈ ਇਤਿਹਾਸਿਕ ਗੁਰਧਾਮਾਂ ਦੇ ਦਰਸ਼ਨ-ਦੀਦਾਰ ਕਰਵਾਉਣ ਲਈ ਫ੍ਰੀ ਬੱਸ ਸੇਵਾ ਚਲਾਈ ਜਾ ਰਹੀ ਹੈ। ਇਸ ਬੱਸ ਸੇਵਾ ਰਾਹੀਂ ਦਿੱਲੀ ਦੀ ਸੰਗਤ ਨੂੰ ਦਿੱਲੀ ਤੋਂ ਪੰਜਾਬ ਦੇ ਤਿੰਨੋਂ ਹੀ ਤਖਤ ਸਾਹਿਬਾਨ ਤੋਂ ਇਲਾਵਾ ਸਮੂਹ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਜੀ ਦੇ ਦਰਸ਼ਨ-ਦੀਦਾਰੇ ਕਰਵਾਉਣ ਲਈ ਭੇਜਿਆ ਜਾਂਦਾ ਹੈ। ਇਸ ਬੱਸ ਸੇਵਾ ਵਿਚ ਖਾਸ ਤੌਰ 'ਤੇ ਆਰਥਿਕ ਪੱਖੋਂ ਕਮਜ਼ੋਰ ਪਰਵਾਰਾਂ ਨੂੰ ਪਹਿਲ ਦਿੱਤੀ ਜਾਂਦੀ ਹੈ। ਹੁਣ ਤਕ ਇਸ ਬੱਸ ਸੇਵਾ ਦਾ ਲਾਭ ਲੈਣ ਵਾਲੀ ਸੰਗਤ ਦੀ ਗਿਣਤੀ ਹਜ਼ਾਰਾਂ ਦੇ ਵਿਚ ਹੈ।

## ਫ੍ਰੀ ਮੈਡੀਕਲ ਟੈਸਟ ਸੇਵਾਵਾਂ

ਸਿੱਖਿਆ ਅਤੇ ਸਿਹਤ ਸੇਵਾਵਾਂ ਹਰ ਵਿਅਕਤੀ ਲਈ ਮੁਢਲੀਆਂ ਲੋੜਾਂ ਹਨ ਪਰ ਅਜੋਕੇ ਸਮੇਂ ਵਿਚ ਵਧੀ ਹੋਈ ਮਹਿੰਗਾਈ ਕਾਰਨ ਸਿਹਤ ਸੇਵਾਵਾਂ ਹਰ ਮਨੁੱਖ ਦੇ ਵੱਸੋਂ ਬਾਹਰ ਹਨ। ਇਸੇ ਕਾਰਨ ਸਿੱਖ ਮਿਸ਼ਨ ਦਿੱਲੀ ਵੱਲੋਂ ਬਹੁਤ ਸਾਰੇ ਮੈਡੀਕਲ ਟੈਸਟ ਜਿਵੇਂ- MRI, CEST, NCCT, HRCT, MRCP, ਆਦਿ ਵਰਗੇ ਟੈਸਟ ਬਿਲਕੁਲ ਮੁਫਤ ਕੀਤੇ- ਕਰਵਾਏ ਜਾਂਦੇ ਹਨ ਅਤੇ ਕੁਝ ਹੋਰ ਮਹਿੰਗੇ ਟੈਸਟ ਅੱਧੇ ਮੁੱਲ 'ਤੇ ਕੀਤੇ ਜਾਂਦੇ ਹਨ। ਇਸ ਤੋਂ ਇਲਾਵਾ ਮਰੀਜ਼ਾਂ ਨੂੰ ਇਨ੍ਹਾਂ ਟੈਸਟਾਂ ਲਈ ਘਰ ਤੋਂ ਲੈ ਕੇ ਆਉਣ ਅਤੇ ਵਾਪਸੀ ਘਰ ਛੱਡ ਕੇ ਆਉਣ ਲਈ ਫ੍ਰੀ ਐਂਬੂਲੈਂਸ ਵੀ ਮੁਹੱਈਆ ਕਰਵਾਈ ਜਾਂਦੀ ਹੈ।

## ਕਮਰਿਆਂ ਦੀ ਬੁਕਿੰਗ

ਦਿੱਲੀ ਤੋਂ ਪੰਜਾਬ ਦੇ ਇਤਿਹਾਸਿਕ ਗੁਰ-ਅਸਥਾਨਾਂ ਖਾਸ ਤੌਰ 'ਤੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਕਰਨ ਜਾਂਦੀ ਸੰਗਤ ਵਿਚ

ਉੱਥੇ ਪਹੁੰਚ ਕੇ ਕਮਰਿਆਂ ਦੇ ਨਾ ਮਿਲਣ ਬਾਰੇ ਅਕਸਰ ਹੀ ਸ਼ਿਕਾਇਤ ਰਹਿੰਦੀ ਰਹੀ ਸੀ। ਇਸ ਦਾ ਮੁੱਖ ਕਾਰਨ ਸੰਗਤ ਦਾ ਬਹੁਤਾਤ ਵਿਚ ਇਨ੍ਹਾਂ ਗੁਰਅਸਥਾਨਾਂ ’ਤੇ ਆਉਣਾ ਹੈ। ਪਰ ਜੋ ਸੰਗਤ ਇਸ ਦਫ਼ਤਰ ਰਾਹੀਂ ਆਪਣੀ ਅਡਵਾਂਸ ਬੁਕਿੰਗ ਕਰਵਾ ਕੇ ਜਾਂਦੀ ਹੈ ਉਨ੍ਹਾਂ ਨੂੰ ਕਿਸੇ ਵੀ ਗੁਰੂ-ਘਰ ਵਿਚ ਇਸ ਤਰ੍ਹਾਂ ਦੀ ਕਦੀ ਵੀ ਕੋਈ ਪਰੇਸ਼ਾਨੀ ਨਹੀ ਆਉਂਦੀ।

**ਸਮਾਜਿਕ ਗਤੀਵਿਧੀਆਂ:** ਸਿੱਖ ਮਿਸ਼ਨ ਦਿੱਲੀ ਭਾਵੇਂ ਕਿ ਪਿਛਲੇ ਡੇਢ ਕੁ ਦਹਾਕੇ ਤੋਂ ਹੋਂਦ ਵਿਚ ਆਇਆ ਹੈ। ਪਰ ਦੇਸ਼ ਦੀ ਰਾਜਧਾਨੀ ਵਿਚ ਸਥਿਤ ਹੋਣ ਕਾਰਨ ਇਸ ਦੀ ਆਪਣੀ ਅਹਿਮੀਅਤ ਹੈ। ਪੰਜਾਬ ਤੋਂ ਦਿੱਲੀ ਪੁੱਜਣ ਉਪਰੰਤ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਸਾਹਿਬਾਨ ਜੀ, ਮਾਣਯੋਗ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਹੋਰ ਸਤਿਕਾਰਯੋਗ ਮੈਂਬਰ ਸਾਹਿਬਾਨ ਜਾਂ ਮੁੱਖ ਦਫ਼ਤਰ ਤੋਂ ਆਏ ਉੱਚ ਅਧਿਕਾਰੀ ਸਾਹਿਬਾਨ ਇਸੇ ਦਫ਼ਤਰ ਰਾਹੀਂ ਹੀ ਆਪਣੇ ਕੰਮਕਾਜ ਜਿਵੇਂ ਦੇਸ਼-ਵਿਦੇਸ਼ ਦੀਆਂ ਸਿੱਖ ਸੰਸਥਾਵਾਂ ਦੇ ਨੁਮਾਇੰਦਿਆਂ ਨੂੰ ਮਿਲਣਾ, ਪ੍ਰੈੱਸ-ਵਾਰਤਾ ਕਰਨੀ ਆਦਿਕ ਕਾਰਜਾਂ ਨੂੰ ਇਸ ਦਫ਼ਤਰ ਵਿਚ ਹੀ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਘੱਟ-ਗਿਣਤੀਆਂ ਜਾਂ ਸਮਾਜ ਦੇ ਕਿਸੇ ਵੀ ਵਰਗ ਨਾਲ ਹੁੰਦੇ ਅਨਿਆਇ ਦੇ ਵਿਰੋਧ ਵਿਚ ਇਸ ਦਫ਼ਤਰ ਵੱਲੋਂ ਆਪਣੇ ਹਿੱਸੇ ਆਈ ਭੂਮਿਕਾ ਨੂੰ ਬਾਖੂਬੀ ਨਿਭਾਇਆ ਜਾਂਦਾ ਹੈ। ਕਿਸਾਨੀ ਬਿੱਲਾਂ ਦੇ ਵਿਰੋਧ ਵਿਚ ਚੱਲੇ ਧਰਨਿਆਂ ਵਿਚ ਕੀਤੀ ਗਈ ਸੇਵਾ ਇਸ ਦੀ ਇਕ ਅਹਿਮ ਉਦਾਹਰਨ ਹੈ। ਬਾਕੀ ਅਨਮਤੀਆਂ ਵੱਲੋਂ ਕਿਸੇ ਸਾਬਤ ਸੂਰਤ ਸਿੱਖ ਨਾਲ ਜਾਂ ਕਿਸੇ ਕੇਂਦਰੀ ਪ੍ਰੀਖਿਆ ਸਮੇਂ ਸਿੱਖਾਂ ਦੇ ਕਕਾਰਾਂ ਪ੍ਰਤੀ ਹੋਈ ਸਰਕਾਰੀ ਧੱਕੇਸ਼ਾਹੀ ਵਿਰੁੱਧ ਸਥਾਨਕ ਸਿੱਖ ਸੰਸਥਾਵਾਂ ਦੇ ਸਹਿਯੋਗ ਨਾਲ ਹਮੇਸ਼ਾ ਹੀ ਅਵਾਜ਼ ਬੁਲੰਦ ਕੀਤੀ ਗਈ ਹੈ। ਇਸ ਤੋਂ ਇਲਾਵਾ ਬੀਤੇ ਸਮੇਂ ਅਫਗਾਨਿਸਤਾਨ ਦੇ ਵਿਚ ਗੁਰੂ-ਘਰਾਂ ’ਤੇ ਹੋਏ ਅੱਤਵਾਦੀ ਹਮਲਿਆਂ ਉਪਰੰਤ ਉੱਥੋਂ ਹਿਜਰਤ ਕਰ ਕੇ ਭਾਰਤ ਆਏ ਅਫਗਾਨ ਸਿੱਖਾਂ ਅਤੇ ਗ਼ੈਰ-ਸਿੱਖਾਂ ਦੇ ਆਉਣ ਲਈ ਹਵਾਈ ਜਹਾਜ਼ ਦੀਆਂ ਟਿਕਟਾਂ ਦੇ ਖਰਚ ਤੋਂ ਲੈ ਕੇ ਆਏ ਯਾਤਰੂਆਂ ਨੂੰ ਘਰੋ-ਘਰ ਪਹੰਚਾਉਣ ਦਾ ਵੱਡਾ ਕਾਰਜ ਵੀ ਇਸ ਦਫ਼ਤਰ ਵੱਲੋਂ ਹੀ ਕੀਤਾ ਗਿਆ। ■

# ਸਿੱਖ ਮਿਸ਼ਨ ਗੁਜਰਾਤ-ਰਾਜਸਥਾਨ (ਮਾਊਂਟ ਆਬੂ)

*-ਸ. ਪਰਮਜੀਤ ਸਿੰਘ**

ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਸਿੱਖ ਪੰਥ ਦੀ ਸ਼੍ਰੋਮਣੀ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾਂ ਹੀ ਯਤਨਸ਼ੀਲ ਰਹੀ ਹੈ। ਇਸੇ ਪ੍ਰਚਾਰ ਤੇ ਪ੍ਰਸਾਰ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਜਿੱਥੇ ਪੰਜਾਬ ਦੇ ਅੰਦਰ ਸੰਗਤ ਨੂੰ ਸਿੱਖੀ ਨਾਲ ਜੋੜਨ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ, ਉੱਥੇ ਹੀ ਪੰਜਾਬ ਤੋਂ ਬਾਹਰ ਇਹ ਪ੍ਰਚਾਰ ਵੱਖ-ਵੱਖ ਧਰਮ ਪ੍ਰਚਾਰ ਦੇ ਮਿਸ਼ਨਾਂ ਰਾਹੀਂ ਕਰਵਾਇਆ ਜਾ ਰਿਹਾ ਹੈ। ਧਰਮ ਪ੍ਰਚਾਰ ਕਮੇਟੀ ਵੱਲੋਂ ਦੇਸ਼ ਦੇ ਵੱਖ-ਵੱਖ ਰਾਜਾਂ ਵਿਚ ਮਿਸ਼ਨ ਸਥਾਪਿਤ ਕੀਤੇ ਗਏ, ਜਿਹੜੇ ਆਪਣੇ ਰਾਜ ਵਿਚ ਮੋਹਰੀ ਹੋ ਕੇ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ।

ਗੁਜਰਾਤ ਰਾਜ ਦੇ ਸਿੱਖਾਂ ਵੱਲੋਂ ਵਿਸ਼ੇਸ਼ ਮੰਗ ਸੀ ਕਿ ਧਰਮ ਪ੍ਰਚਾਰ ਦਾ ਕੋਈ ਸੈਂਟਰ ਗੁਜਰਾਤ ਵਿਚ ਵੀ ਸਥਾਪਿਤ ਕੀਤਾ ਜਾਵੇ। ਗੁਜਰਾਤ ਦੇ ਸਿੱਖਾਂ ਦੀ ਇਸ ਮੰਗ ਨੂੰ ਮੰਨਦੇ ਹੋਏ ਸਾਲ ੨੦੦੯ ਈ. ਵਿਚ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਤਕਾਲੀ ਪ੍ਰਧਾਨ ਸ. ਅਵਤਾਰ ਸਿੰਘ ਜੀ ਵੱਲੋਂ ਅਹਿਮਦਾਬਾਦ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਸਿੱਖ ਮਿਸ਼ਨ ਗੁਜਰਾਤ ਦੀ ਅਰੰਭਤਾ ਕੀਤੀ ਗਈ। ਇਸ ਮਿਸ਼ਨ ਦੇ ਪਹਿਲੇ ਇੰਚਾਰਜ ਸ. ਮੋਹਨਜੀਤ ਸਿੰਘ ਬੱਗਾ ਸਨ। ਧਰਮ ਪ੍ਰਚਾਰ ਕਮੇਟੀ ਵੱਲੋਂ ਇੱਥੇ ਪਹਿਲੇ ਪ੍ਰਚਾਰਕ ਭਾਈ ਜੱਜ ਸਿੰਘ ਅਤੇ ਭਾਈ ਸੁਰਜੀਤ ਸਿੰਘ ਸਭਰਾਅ ਨੂੰ ਪ੍ਰਚਾਰ ਲਈ ਇਸ ਮਿਸ਼ਨ ਵਿਖੇ ਭੇਜਿਆ ਗਿਆ।

**ਪ੍ਰਚਾਰ ਖੇਤਰ:** ਗੁਜਰਾਤ ਰਾਜ, ਜਿੱਥੇ ਇੱਕ ਪਾਸੇ ਤੋਂ ਦੂਜੇ ਪਾਸੇ ਜਾਣ ਲਈ ਲਗਪਗ ੬੦੦ ਕਿਲੋਮੀਟਰ ਦਾ ਸਫਰ ਤੈਅ ਕਰਨਾ ਪੈਂਦਾ ਹੈ, ਉੱਥੇ ਹੀ ਇਸ ਰਾਜ ਦਾ ਇੱਕ ਹਿੱਸਾ ਸਮੁੰਦਰ ਦੇ ਨਾਲ ਲੱਗਦਾ ਹੈ, ਜਿਸ ਦੀ ਕੁੱਲ ਲੰਬਾਈ ੧੬੦੦ ਕਿਲੋਮੀਟਰ ਦੇ ਕਰੀਬ ਹੈ। ਇੱਥੇ ਕੁੱਲ ੯੬ ਗੁਰਦੁਆਰੇ ਹਨ। ਇੱਥੇ ਨਾਲ ਹੀ ਸਿੰਧੀ ਸੰਗਤ ਦੇ ਗੁਰਦੁਆਰੇ (ਜਿਨ੍ਹਾਂ ਨੂੰ ਇਹ ਟਿਕਾਣੇ ਕਹਿੰਦੇ ਹਨ) ਵੀ ਵੱਡੀ ਗਿਣਤੀ ਵਿਚ ਮੌਜੂਦ ਹਨ। ਗੁਜਰਾਤ ਵਿਚ ਕੁਝ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵੀ ਹਨ, ਜਿੱਥੇ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਚਰਨ ਪਾਏ ਹਨ; ਜਿਨ੍ਹਾਂ ਵਿਚ ਬੇਟ ਦਵਾਰਕਾ (ਜਨਮ ਅਸਥਾਨ ਭਾਈ ਮੋਹਕਮਸਿੰਘ ਜੀ), ਲਖਪਤ ਸਾਹਿਬ (ਕੱਛ), ਚਾਦਰ ਸਾਹਿਬ (ਬਰੂਚ) ਆਦਿ ਪ੍ਰਮੁੱਖ ਅਸਥਾਨ ਹਨ।

**ਸ਼ਤਾਬਦੀ:** ਸੰਨ ੨੦੧੯ ਵਿਚ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ

** ਇੰਚਾਰਜ, ਸਿੱਖ ਮਿਸ਼ਨ ਗੁਜਰਾਤ, ਗੁ: ਗੁਰੂ ਨਾਨਕ ਦਰਸ਼ਨ, ਸਾਹਮਣੇ ਪੋਲੋ ਗਰਾਊਂਡ, ਮਾਊਂਟ ਆਬੂ ਰਾਜਸਥਾਨ-੩੦੭੫੦੧; ਮੋ. ੯੮੭੧੧੦੦੦੧੩*

੫੫੦-ਸਾਲਾ ਪ੍ਰਕਾਸ਼ ਗੁਰਪੁਰਬ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਜਰਾਤ ਸਰਕਾਰ ਦੇ ਸਹਿਯੋਗ ਨਾਲ ਗੁਜਰਾਤ ਦੇ ਸ਼ਹਿਰ ਅਹਿਮਦਾਬਾਦ ਵਿਖੇ ਬੜੇ ਵੱਡੇ ਪੱਧਰ 'ਤੇ ਮਨਾਇਆ ਗਿਆ। ਇਨ੍ਹਾਂ ਸਮਾਗਮਾਂ ਵਿਚ ਬੀਬੀ ਪਰਮਜੀਤ ਕੌਰ (ਛਾਬੜਾ); ਜੋ ਕਿ ਉਸ ਵੇਲੇ ਗੁਜਰਾਤ ਸਟੇਟ ਮਨਿਓਰਟੀ ਦੇ ਹੈਡ ਸਨ, ਵੱਲੋਂ ਵਿਸ਼ੇਸ਼ ਉਪਰਾਲਾ ਕੀਤਾ ਗਿਆ ਸੀ। ਇਨ੍ਹਾਂ ਸਮਾਗਮਾਂ ਵਿਚ ਉਸ ਸਮੇਂ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ ਤੇ ਉਸ ਸਮੇਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਵਿਸ਼ੇਸ਼ ਤੌਰ 'ਤੇ ਪਹੁੰਚੇ ਸਨ।

**ਅੰਮ੍ਰਿਤ-ਸੰਚਾਰ:** ਸਿੱਖ ਮਿਸ਼ਨ ਗੁਜਰਾਤ ਵੱਲੋਂ ਖਾਲਸਾ ਸਾਜਣਾ ਦਿਵਸ ਅਤੇ ਹੋਰ ਸਮਾਗਮਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਵੀ ਕੀਤੇ ਜਾਂਦੇ ਹਨ, ਜਿਨ੍ਹਾਂ ਵਿਚ ਹੁਣ ਤਕ ਹਜ਼ਾਰਾਂ ਦੀ ਗਿਣਤੀ 'ਚ ਸਿੱਖ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ ਹਨ। ਇੱਥੇ ਇਹ ਦੱਸਣਾ ਜ਼ਰੂਰੀ ਹੈ ਕਿ ਸਿੱਖ ਮਿਸ਼ਨ ਵੱਲੋਂ ਮਹਾਂਰਾਸ਼ਟਰ, ਗੋਆ ਅਤੇ ਕਰਨਾਟਕ ਆਦਿ ਰਾਜਾਂ ਵਿਚ ਜਾ ਕੇ ਵੀ ਅੰਮ੍ਰਿਤ-ਸੰਚਾਰ ਸਮਾਗਮ ਕੀਤੇ ਜਾਂਦੇ ਹਨ।

ਸਿੱਖ ਮਿਸ਼ਨ ਗੁਜਰਾਤ ਦੀ ਸਥਾਪਨਾ ਤੋਂ ਲੈ ਕੇ ਸਾਲ ੨੦੧੭ ਤਕ ਮਿਸ਼ਨ ਦਾ ਸਾਰਾ ਕੰਮਕਾਰ ਪਹਿਲਾਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਇਸ ਤੋਂ ਬਾਅਦ ਸਾਲ ੨੦੧੭ ਤੋਂ ੨੦੨੨ ਤਕ ਗੁਰਦੁਆਰਾ ਗੋਬਿੰਦ ਧਾਮ, ਥਲਤੇਜ, ਅਹਿਮਦਾਬਾਦ ਤੋਂ ਹੀ ਕੀਤਾ ਜਾਂਦਾ ਸੀ। ਪਰ ੨੦੨੨ ਦੇ ਦਸੰਬਰ ਮਹੀਨੇ ਸ. ਨੱਥਾ ਸਿੰਘ ਜੀ ਲੁਧਿਆਣੇ ਵਾਲੇ ਜੋ ਕਿ ਰਾਜਸਥਾਨ ਦੇ ਇਤਿਹਾਸਿਕ ਸ਼ਹਿਰ ਮਾਊਂਟ ਆਬੂ ਦੇ ਇਤਿਹਾਸਿਕ ਗੁਰਦੁਆਰੇ ਦੀ ਸੇਵਾ-ਸੰਭਾਲ ਕਰਦੇ ਸਨ, ਉਨ੍ਹਾਂ ਵੱਲੋਂ ਇਹ ਗੁਰਦੁਆਰਾ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਦੇ ਦਿੱਤਾ ਗਿਆ। ਇਸ ਦਾ ਪ੍ਰਬੰਧ ੧ ਦਸੰਬਰ, ੨੦੨੨ ਈ. ਨੂੰ ਧਰਮ ਪ੍ਰਚਾਰ ਕਮੇਟੀ ਕੋਲ ਗਿਆ। ਮਾਊਂਟ ਆਬੂ ਸ਼ਹਿਰ ਰਾਜਸਥਾਨ 'ਚ ਹੋਣ ਕਾਰਨ ਮਿਸ਼ਨ ਦਾ ਨਾਮ ਬਦਲ ਕੇ ਸਿੱਖ ਮਿਸ਼ਨ ਗੁਜਰਾਤ-ਰਾਜਸਥਾਨ ਕਰ ਦਿੱਤਾ ਗਿਆ।

**ਇੰਚਾਰਜ ਸਾਹਿਬਾਨ:** ੨੦੦੮ ਤੋਂ ੨੦੧੭ ਈ. ਸ. ਮੋਹਣਜੀਤ ਸਿੰਘ ਬੱਗਾ ੨੦੧੭ ਈ. ਤੋਂ ਭਾਈ ਜਸਪਾਲ ਸਿੰਘ (੨ ਮਹੀਨੇ ਲਈ), ੨੦੧੭ ਈ. ਤੋਂ ਹੁਣ ਤਕ ਸ. ਪਰਮਜੀਤ ਸਿੰਘ

**ਸਟਾਫ:** ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਤਿੰਨ ਪ੍ਰਚਾਰਕ ਸਾਹਿਬਾਨ ਮਿਸ਼ਨ ਵਿਖੇ ਮੌਜੂਦ ਹਨ ਅਤੇ ਗੁਰਦੁਆਰਾ ਗੁਰੂ ਨਾਨਕ ਦਰਸ਼ਨ, ਮਾਊਂਟ ਆਬੂ ਦੀ ਸੇਵਾ-ਸੰਭਾਲ ਲਈ ਕੁੱਲ ਪੰਜ ਸਟਾਫ ਮੈਂਬਰ ਮੌਜੂਦ ਹਨ।

ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਧਰਮ ਪ੍ਰਚਾਰ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਵੱਲੋਂ ਸਮੇਂ-ਸਮੇਂ 'ਤੇ ਪ੍ਰਚਾਰਕ ਸਾਹਿਬਾਨ ਤੇ ਹਜ਼ੂਰੀ ਰਾਗੀ ਜਥੇ ਵੀ ਆ ਕੇ ਗੁਜਰਾਤ ਵਿਚ ਪ੍ਰਚਾਰ ਲਈ ਆਪਣਾ ਯੋਗਦਾਨ ਪਾਉਂਦੇ ਰਹਿੰਦੇ ਹਨ। ■

# ਸਿੱਖ ਮਿਸ਼ਨ ਨੇਪਾਲ

*-ਸ. ਅਮਰਜੀਤ ਸਿੰਘ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਤਕਾਲੀ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਨੇਪਾਲ ਵਿਖੇ ਸਿੱਖ ਮਿਸ਼ਨ ਨੇਪਾਲ ਦੀ ਸਥਾਪਨਾ ੧੩ ਸਤੰਬਰ, ੨੦੧੪ ਈ. ਨੂੰ ਕੀਤੀ ਗਈ।

ਇਸ ਦੀ ਸਥਾਪਨਾ ਤੋਂ ਪਹਿਲਾਂ ਨੇਪਾਲ ਵਿਖੇ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਵਿੱਚੋਂ ਨੇਪਾਲੀ ਮੂਲ ਦੇ ਭਾਈ ਰਾਮ ਸਿੰਘ ਪ੍ਰਚਾਰਕ ਦੀ ਡਿਊਟੀ ਨਿਭਾ ਰਹੇ ਸੀ। ਉਨ੍ਹਾਂ ਨੂੰ ਮਿਸ਼ਨ ਦਾ ਇੰਚਾਰਜ ਨਿਯੁਕਤ ਕੀਤਾ ਗਿਆ। ਇਸ ਦੇ ਨਾਲ ਹੀ ਨੇਪਾਲੀ ਮੂਲ ਦੇ ਭਾਈ ਗੁਰਬਖਸ਼ ਸਿੰਘ ਨੂੰ ਆਨਰੇਰੀ ਪ੍ਰਚਾਰਕ ਨਿਯੁਕਤ ਕੀਤਾ ਜੋ ਪਹਿਲਾਂ ਲੰਮੇਰਾ ਸਮਾਂ ਨੇਪਾਲ ਵਿਖੇ ਪ੍ਰਚਾਰਕ ਦੀ ਸੇਵਾ ਨਿਭਾ ਚੁੱਕੇ ਹਨ। ਸਥਾਪਨਾ ਉਪਰੰਤ ਗੁਰਦੁਆਰਾ ਗੁਰੂ ਨਾਨਕ ਸਤਸੰਗ ਕਾਠਮੰਡੂ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਲਈ ਗੁਰੂ ਨਾਨਕ ਯਾਤਰੀ ਨਿਵਾਸ ਦਾ ਨੀਂਹ-ਪੱਥਰ ਰੱਖਿਆ ਗਿਆ। ਇਹ ਨੀਂਹ-ਪੱਥਰ ਵੀ ਜਥੇਦਾਰ ਅਵਤਾਰ ਸਿੰਘ ਵੱਲੋਂ ਰੱਖਿਆ ਗਿਆ ਸੀ।

ਸਿੱਖ ਮਿਸ਼ਨ ਨੇਪਾਲ ਨੂੰ ਚਲਾਉਣ ਵਾਸਤੇ ਉੱਥੋਂ ਦੇ ਕੁਝ ਸਥਾਨਕ ਲੋਕਾਂ ਦਾ ਵੀ ਸਹਿਯੋਗ ਲਿਆ ਗਿਆ, ਜਿਸ ਵਿਚ ਗਨੇਸ਼ ਹਿਮਾਲ ਸੰਸਥਾ ਅਤੇ ਨੇਪਾਲੀ ਮੂਲ ਦੇ ਵਿਅਕਤੀ ਮਨੋਜ ਤਮਾਗ ਦੀ ਸੇਵਾ ਲਈ ਗਈ। ਉਹ ਇਸ ਸੰਸਥਾ ਦੀ ਦੇਖ-ਭਾਲ ਕਰਦਾ ਭਾਵ (ਕੇਅਰ-ਟੇਕਰ) ਸੀ, ਜਿਸ ਨੂੰ ਮਹੀਨਾਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤਨਖਾਹ ਦੇ ਰੂਪ ਵਿਚ ਸੇਵਾ ਵੀ ਦਿੱਤੀ ਜਾਂਦੀ ਸੀ। ਕੁਝ ਸਮਾਂ ਮਗਰੋਂ ਗਨੇਸ਼ ਹਿਮਾਲ ਸੰਸਥਾ ਬੰਦ ਹੋ ਗਈ। ਇਸ ਸਮੇਂ ਦਾਸ (ਲੇਖਕ) ਦੇ ਨਾਲ ਆਨਰੇਰੀ ਪ੍ਰਚਾਰਕ ਵਜੋਂ ਭਾਈ ਗੁਰਬਖਸ਼ ਸਿੰਘ ਕੀਰਤਨ ਅਤੇ ਪ੍ਰਚਾਰਕ ਦੀ ਸੇਵਾ ਨਿਭਾ ਰਹੇ ਹਨ। ਇੱਥੋਂ ਦੀ ਸੰਗਤ ਜੰਮੂ-ਕਸ਼ਮੀਰ ਦੀ ਰਹਿਣ ਵਾਲੀ ਹੈ। ਜੰਮੂ-ਕਸ਼ਮੀਰ ਦੇ ਹੋਣ ਕਰਕੇ ਸਾਰੇ ਹੀ ਸਾਬਤ-ਸੂਰਤ ਸਿੱਖੀ ਸਰੂਪ ਵਿਚ ਹਨ। ਇਸ ਗੁਰਦੁਆਰਾ ਸਾਹਿਬ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਫ਼ਤਰ ਹੋਣ ਕਰਕੇ ਇੱਥੋਂ ਦੀ ਲੋਕਲ ਨੇਪਾਲੀ ਸੰਗਤ ਨੂੰ ਕਾਫੀ ਸਹਿਯੋਗ ਮਿਲਦਾ ਹੈ।

ਮਿਸ਼ਨ ਵੱਲੋਂ ਭਾਰਤ ਵਿਖੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨਾਂ ਲਈ ਜਾਣ ਅਤੇ ਰਿਹਾਇਸ਼ ਦਾ ਪ੍ਰਬੰਧ ਕੀਤਾ ਜਾਂਦਾ ਹੈ। ਮਿਸ਼ਨ ਵੱਲੋਂ ਗੁਰੂ ਸਾਹਿਬਾਨ ਦੇ

** ਇੰਚਾਰਜ, ਸਿੱਖ ਮਿਸ਼ਨ ਨੇਪਾਲ, ਗੁਰੂ ਨਾਨਕ ਸਤਸੰਗ, ਕਾਠਮੰਡੂ (ਨੇਪਾਲ) ਮੋ. ੯੭੭੯-੮੦੮੦-੧੧੩੦੦*

ਪ੍ਰਕਾਸ਼ ਗੁਰਪੁਰਬ ਮਨਾਏ ਜਾਂਦੇ ਹਨ ਅਤੇ ਸਮੇਂ-ਸਮੇਂ 'ਤੇ ਗੁਰਮਤਿ ਸਮਾਗਮ ਕਰਵਾਏ ਜਾਂਦੇ ਹਨ, ਜਿਸ ਵਿਚ ਦਫਤਰ ਵੱਲੋਂ ਭੇਜੇ ਗਏ ਪ੍ਰਚਾਰਕ ਤੇ ਰਾਗੀ ਸਿੰਘਾਂ ਵੱਲੋਂ ਸੇਵਾਵਾਂ ਨਿਭਾਈਆਂ ਜਾ ਰਹੀਆਂ ਹਨ।

ਸਾਲ ੨੦੧੯ ਵਿਚ ਨੇਪਾਲ ਸਰਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਭਾਰਤ ਸਰਕਾਰ ਅਤੇ ਨੇਪਾਲ ਦੇ ਰਾਜਦੂਤ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਦਾ ਪੰਝੀ ਸੌ, ਇੱਕ ਹਜ਼ਾਰ ਅਤੇ ਇਕ ਸੌ ਰੁਪਏ ਦਾ ਚਾਂਦੀ ਦਾ ਸਿੱਕਾ ਜਾਰੀ ਕੀਤਾ ਗਿਆ ਸੀ। ਇਸ ਮੌਕੇ ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਤਤਕਾਲੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਉਸ ਸਮੇਂ ਰਹਿ ਚੁੱਕੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸਿੱਖ ਧਰਮ ਦੇ ਵੱਖ-ਵੱਖ ਵਿਦਵਾਨਾਂ ਸਮੇਤ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਿੱਖ ਆਗੂਆਂ ਅਤੇ ਜੰਮੂ-ਕਸ਼ਮੀਰ ਦੇ ਮਹਾਂਪੁਰਸ਼ਾਂ ਵਿੱਚੋਂ ਮਹੰਤ ਮਨਜੀਤ ਸਿੰਘ ਜੀ ਨੇ ਹਾਜ਼ਰੀਆਂ ਭਰੀਆਂ ਸਨ। ਇੱਥੋਂ ਦੇ ਪ੍ਰਚਾਰ-ਪ੍ਰਸਾਰ ਦੀ ਸਿੰਘ ਸਾਹਿਬ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਪ੍ਰਧਾਨ ਸਾਹਿਬ ਨੇ ਕਾਫੀ ਸ਼ਲਾਘਾ ਕੀਤੀ ਸੀ। ਉਨ੍ਹਾਂ ਨੇ ਕਾਠਮੰਡੂ ਦੇ ਸਭ ਗੁਰਦੁਆਰਾ ਸਾਹਿਬ ਦਾ ਦੌਰਾ ਕੀਤਾ।

ਇਸ ਸਮੇਂ ਕਾਠਮੰਡੂ ਵਿਖੇ ਗੁਰਦੁਆਰਾ ਗੁਰੂ ਨਾਨਕ ਸਤਸੰਗ ਤੋਂ ਇਲਾਵਾ ਬਾਕੀ ਸਾਰੇ ਗੁਰਦੁਆਰਾ ਸਾਹਿਬਾਨ ਨੇਪਾਲ ਸਰਕਾਰ ਦੇ ਪ੍ਰਬੰਧ ਹੇਠ ਹਨ। ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਖੇ ਜਾ ਕੇ ਰੁਮਾਲਿਆਂ ਦੀ ਸੇਵਾ, ਸਾਫ-ਸਫਾਈ ਦੀ ਸੇਵਾ, ਦੇਖ-ਰੇਖ ਦੀ ਸੇਵਾ ਦਾਸ (ਲੇਖਕ) ਅਤੇ ਸਹਿਯੋਗੀਆਂ ਵੱਲੋਂ ਨਿਭਾਈ ਜਾ ਰਹੀ ਹੈ।

ਸੰਨ ੨੦੨੩ ਈ. ਵਿਚ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਵੱਲੋਂ ਇਸ ਖੇਤਰ ਦਾ ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਵਿਸ਼ੇਸ਼ ਦੌਰਾ ਕੀਤਾ ਗਿਆ। ਸਿੱਖ ਮਿਸ਼ਨ ਨੇਪਾਲ ਵੱਲੋਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੁਆਰਾ ਮੁਹੱਈਆ ਕਰਵਾਈਆਂ ਗਈਆਂ 'ਸਿੱਖ ਰਹਿਤ ਮਰਯਾਦਾ' ਦੀਆਂ ਕਾਪੀਆਂ ਤੇ ਹੋਰ ਇਤਿਹਾਸਿਕ ਪੁਸਤਕਾਂ ਤੋਂ ਇਲਾਵਾ ਕਕਾਰ- ਕਿਰਪਾਨਾਂ, ਕਛਹਿਰੇ, ਕੰਘੇ ਅਤੇ ਕੜੇ ਆਦਿ ਸੰਗਤ ਵਿਚ ਵੰਡੇ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ 'ਤੇ ਸਿੱਖ ਮਿਸ਼ਨ ਹਾਪੁੜ ਤੋਂ ਆਏ ਰਾਗੀ ਸਿੰਘਾਂ ਵੱਲੋਂ ਇਕ ਹਫਤਾ ਕਥਾ-ਕੀਰਤਨ ਦੀ ਸੇਵਾ ਵੀ ਨਿਭਾਈ ਗਈ।

■

*ਅਪ੍ਰੈਲ ੨੦੨੪ ਦਾ ਬਾਕੀ:*

# ਗੈਰਤ ਤੇ ਗੌਰਵ ਦੇ ਲਾਮਿਸਾਲ ਅਲੰਬਰਦਾਰ: ਮਹਾਰਾਜਾ ਰਿਪੁਦਮਨ ਸਿੰਘ ਨਾਭਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਸ ਵਾਰ ਗੋਲੀ ਨਹੀਂ ਚੱਲੀ ਪਰ ਗ੍ਰਿਫਤਾਰੀ ਦਾ ਹੁਕਮ ਦਿੱਤਾ ਗਿਆ। ਤੀਜਾ ੫੦੦ ਸਿੰਘਾਂ ਦਾ ਜਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ੨੨ ਮਾਰਚ ਨੂੰ ਰਵਾਨਾ ਹੋਇਆ। ਇਹ ੭ ਅਪ੍ਰੈਲ, ੧੯੨੪ ਈ. ਨੂੰ ਜੈਤੋ ਪੁੱਜਾ। ਇਹ ਬੜੇ ਚਾਅ ਨਾਲ "ਸਤਿਨਾਮ-ਸਤਿਨਾਮ-ਸਤਿਨਾਮ ਜੀ", "ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਜੀ" ਜਾਪ ਕਰਦਾ ਹੋਇਆ ਅੱਗੇ ਵੱਧ ਰਿਹਾ ਸੀ। ਇੱਥੇ ਇਨ੍ਹਾਂ ਨੂੰ ਰੋਕ ਕੇ ਹਥਕੜੀਆਂ ਅਤੇ ਰੱਸਿਆਂ ਨਾਲ ਜਕੜ ਕੇ ਕਿਲ੍ਹੇ ਅੰਦਰ ਡੱਕ ਦਿੱਤਾ ਗਿਆ। ਚੌਥਾ ੫੦੦ ਸਿੰਘਾਂ ਦਾ ਜਥਾ ਸ੍ਰੀ ਅਨੰਦਪੁਰ ਸਾਹਿਬ ਤੋਂ ੨੭ ਮਾਰਚ ਨੂੰ ਅਤੇ ਪੰਜਵਾਂ ਲਾਇਲਪੁਰ ਤੋਂ ੧੫ ਅਪ੍ਰੈਲ ਨੂੰ ਰਵਾਨਾ ਹੋਇਆ, ਸਾਰੇ ਜਥੇ ਪਹਿਲਾਂ ਸ੍ਰੀ ਅਕਾਲ ਤਖਤ ਸਾਹਿਬ ਪੁੱਜ ਕੇ ਸ਼ਾਂਤਮਈ ਰੂਪ ਵਿਚ ਵਿਚਰਦਿਆਂ ਸ੍ਰੀ ਅਖੰਡ ਪਾਠ ਸਾਹਿਬ ਮੁੜ ਅਰੰਭ ਕਰਨ ਦਾ ਪ੍ਰਣ ਲੈਂਦੇ ਤੇ ਫਿਰ ਜੈਤੋ ਲਈ ਚਾਲੇ ਪਾਉਂਦੇ। ਸਤਵਾਂ ਜਥਾ ਸ੍ਰੀ ਅਨੰਦਪੁਰ ਸਾਹਿਬ ਤੋਂ ਪਹਿਲੀ ਜੂਨ ਨੂੰ, ਅੱਠਵਾਂ ਜਥਾ ਜ਼ਿਲ੍ਹਾ ਸ਼ੇਖੂਪੁਰਾ ਦਾ ੨੨ ਮਈ, ੧੯੨੪ ਈ. ਨੂੰ ਸ੍ਰੀ ਨਨਕਾਣਾ ਸਾਹਿਬ ਤੋਂ ਚੱਲਿਆ। ਨੌਵਾਂ ਜਥਾ ਸ੍ਰੀ ਅੰਮ੍ਰਿਤਸਰ ਸਾਹਿਬ ਦਾ ੨੫ ਜੂਨ, ਦਸਵਾਂ ਜਥਾ ਜਿਸ ਵਿਚ ਲਾਹੌਰ, ਸ੍ਰੀ ਅੰਮ੍ਰਿਤਸਰ ਸਾਹਿਬ ਤੇ ਗੁਰਦਾਸਪੁਰ ਦੇ ਮਝੈਲ ਸਿੰਘ ਸ਼ਾਮਿਲ ਸਨ, ਗਿਆਰ੍ਹਵਾਂ ਜਥਾ ਜਿਸ ਵਿਚ ਲੁਧਿਆਣਾ ਤੇ ਫਿਰੋਜ਼ਪੁਰ ਦੇ ਸਿੰਘ ਸਨ, ਇਕੱਠੇ ੧੩ ਜੁਲਾਈ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਰਵਾਨਾ ਹੋਏ।

ਜਥਿਆਂ ਦਾ ਜਾਣਾ ਕੇਵਲ ਪੰਜਾਬ ਤਕ ਹੀ ਸੀਮਤ ਨਹੀਂ ਸੀ ਰਿਹਾ, ਸਗੋਂ ੨੯ ਜੂਨ ਨੂੰ ਬੰਗਾਲ ਦੇ ੧੦੦ ਸਿੰਘਾਂ ਦਾ ਜਥਾ ਕਲਕੱਤੇ ਦੀ ਬੜੀ ਸਿੱਖ ਸੰਗਤ ਗੁਰਦੁਆਰੇ ਤੋਂ ਚੱਲ ਕੇ ਪਟਨਾ, ਬਨਾਰਸ, ਅਲਾਹਾਬਾਦ, ਲਖਨਊ, ਕਾਨਪੁਰ, ਦਿੱਲੀ, ਸਹਾਰਨਪੁਰ ਅਤੇ ਅੰਬਾਲਾ ਠਹਿਰਦਾ ਹੋਇਆ ੧੩ ਜੁਲਾਈ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਾ। ੨੧ ਫਰਵਰੀ ਨੂੰ ਜੈਤੋ ਦੇ ਸਾਕੇ ਅਤੇ ਨਾਭਾ ਨਰੇਸ਼ ਨਾਲ ਧੱਕੇ ਗਏ ਜਾਲਮਾਨਾ ਧੱਕੇ ਦੀ ਚਰਚਾ ਇੰਨੀ ਜ਼ਿਆਦਾ ਹੋਈ ਕਿ ਪਰਦੇਸੀਂ ਵਸਦੇ ਸਿੱਖ ਵੀ ਜਥਿਆਂ ਵਿਚ ਸ਼ਾਮਲ ਹੋਣ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ। ਕੈਨੇਡਾ ਤੋਂ ੧੧ ਸਿੰਘਾਂ ਦਾ ਜਥਾ ੧੭ ਜੁਲਾਈ, ੧੯੨੪ ਈ. ਨੂੰ ਚਲਿਆ ਜੋ ੧੪ ਸਤੰਬਰ ਨੂੰ ਕਲਕੱਤੇ ਦੇ ਰਸਤੇ ਦੇਸ਼ ਦੇ ਕਈ ਵੱਡੇ ਸ਼ਹਿਰਾਂ ਤੋਂ ਹੁੰਦੇ ਹੋਇਆ ੨੮ ਸਤੰਬਰ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਾ। ਪੰਜ-ਪੰਜ ਸੌ (੫੦੦-

* *ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੯੧੫੮-੦੫੧੦੦*

੫੦੦) ਵਾਲਾ ਬਾਰ੍ਹਵਾਂ ਜਥਾ ੧੭ ਅਗਸਤ, ਤੇਰ੍ਹਵਾਂ ੧੯ ਸਤੰਬਰ, ਚੌਦਵਾਂ ੧੫ ਦਸੰਬਰ, ਪੰਦਰ੍ਹਵਾਂ ੧ ਮਾਰਚ ੧੯੨੫ ਤੇ ਸੋਲਵਾਂ ੧੭ ਅਪ੍ਰੈਲ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚੱਲ ਕੇ ਜੈਤੋ ਪੁੱਜ ਕੇ ਗ੍ਰਿਫਤਾਰ ਹੁੰਦਾ ਰਿਹਾ। ਜੈਤੋ ਦਾ ਮੋਰਚਾ ਵਿਸ਼ਵਵਿਆਪੀ ਬਣ ਗਿਆ। ੨੭ ਅਪ੍ਰੈਲ ੧੯੨੫ ਨੂੰ ੧੦੧ ਸਿੰਘਾਂ ਦਾ ਸਪੈਸ਼ਲ ਜਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਜੈਤੋ ਜਾ ਰਿਹਾ ਸੀ ਕਿ ਰਸਤੇ ਵਿਚ ਸਰਕਾਰ ਵੱਲੋਂ ਸਾਰੀਆਂ ਪਾਬੰਦੀਆਂ ਹਟਾ ਕੇ ਨਿਰਵਿਘਨ ਸ੍ਰੀ ਅਖੰਡ ਪਾਠ ਸਾਹਿਬ ਕਰਨ ਦੀ ਇਤਲਾਹ ਮਿਲੀ। ਇਸ ਜਥੇ ਨੇ ਪਹਿਲਾਂ ਅਖੰਡ ਪਾਠ ਸਾਹਿਬ ੨੧ ਜੁਲਾਈ, ੧੯੨੫ ਈ. ਨੂੰ ਅਰੰਭ ਕੀਤਾ। ਗੁਰਦੁਆਰਾ ਸਾਹਿਬ ਤੋਂ ਫੌਜ ਵੀ ਹਟਾ ਲਈ ਗਈ। ੨੭ ਜੁਲਾਈ ਨੂੰ ਅਕਾਲੀ ਸੰਘਰਸ਼ੀ ਯੋਧੇ ਰਿਹਾ ਹੋਣੇ ਅਰੰਭ ਹੋ ਗਏ। ਇਸ ਦਿਨ ਸ਼ੰਘਾਈ ਵਾਲਾ ਜਥਾ ਜੈਤੋ ਪੁੱਜਾ। ਇਸ ਤਰ੍ਹਾਂ ੧੪ ਸਤੰਬਰ, ੧੯੨੩ ਈ. ਨੂੰ ਖੰਡਿਤ ਕੀਤੇ ਅਖੰਡ ਪਾਠ ਨੂੰ ਹਰ ਤਰ੍ਹਾਂ ਦੀਆਂ ਪਾਬੰਦੀਆਂ ਤੋਂ ਮੁਕਤ ਕਰਕੇ ਨਵੇਂ ਸਿਰਿਓਂ ਅਰੰਭ ਕਰਨ ਲਈ ਖਾਲਸੇ ਨੂੰ ਇਕ ਸਾਲ ਦਸ ਮਹੀਨੇ ਲਗਾਤਾਰ ਸਖਤ ਘਾਲਣਾ ਘਾਲਣੀਆਂ ਪਈਆਂ। ਅਨੇਕਾਂ ਸਿੰਘ ਸ਼ਹੀਦ ਤੇ ਫੱਟੜ ਹੋਏ, ਕਈ ਅੰਗਾਂ ਤੋਂ ਨਕਾਰਾ ਹੋ ਗਏ। ਕਈਆਂ ਦੀਆਂ ਜਾਇਦਾਦਾਂ ਤੇ ਘਰ-ਘਾਟ ਜ਼ਬਤ ਕਰ ਕੇ ਸੰਬੰਧਿਤ ਰਿਆਸਤ ਵਿੱਚੋਂ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਅਨੇਕਾਂ ਦੀਆਂ ਮੁਲਾਜ਼ਮਤਾਂ ਤੇ ਸਰਦਾਰੀਆਂ ਖੁੱਸ ਗਈਆਂ। ਜ਼ੇਲ੍ਹਾਂ ਅੰਦਰ ਸਹਿਣ ਕੀਤੀਆਂ ਭੁੱਖਾਂ, ਮਾਰ-ਕੁਟਾਈਆਂ ਅਤੇ ਹੋਰ ਮੁਸੀਬਤਾਂ ਦਾ ਵਰਣਨ ਕਰਨਾ ਮੇਰੀ ਕਲਮ ਲਈ ਅਸੰਭਵ ਹੈ। ਨਿਸਚੇ ਹੀ ਸਮੁੱਚਾ ਇਤਿਹਾਸ ਗਵਾਹ ਹੈ ਕਿ ਸੰਸਾਰ ਵਿਚ ਹਮੇਸ਼ਾ ਹੀ ਸੱਚ, ਧਰਮ, ਨਿਆਂ, ਇਨਸਾਫ, ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ ਦੀ ਕਾਇਮੀ ਲਈ ਗੁਰੂ ਸਾਹਿਬਾਨ, ਗੁਰੂ ਪਰਵਾਰਾਂ, ਗੁਰੂ ਕੇ ਲਾਲਾਂ ਅਤੇ ਖ਼ਾਲਸਾ ਪੰਥ ਵੱਲੋਂ ਲਾਮਿਸਾਲ ਸ਼ਾਂਤਮਈ ਸੰਘਰਸ਼ ਕੀਤਾ ਗਿਆ ਅਤੇ ਅਣਗਿਣਤ ਸ਼ਹੀਦੀਆਂ-ਕੁਰਬਾਨੀਆਂ ਦਿੱਤੀਆਂ ਗਈਆਂ। ਇਨ੍ਹਾਂ ਸਿੱਖ ਸੰਘਰਸ਼ੀ ਯੋਧਿਆਂ ਦੇ ਸਾਹਮਣੇ ਤਾਂ *ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥* ਤਥਾ *ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥* ਦੀ ਭਾਵਨਾ ਪੂਰੀ ਤਰ੍ਹਾਂ ਪ੍ਰਬਲ ਸੀ। ਸਰਕਾਰਾਂ ਭਾਵੇਂ ਮੁਗ਼ਲਾਂ ਦੀਆਂ, ਭਾਵੇਂ ਅੰਗਰੇਜ਼, ਭਾਵੇਂ ਅਜ਼ਾਦ ਭਾਰਤ ਦੀਆਂ ਹੋਣ ਸਮੇਂ ਸਮੇਂ ਇਨ੍ਹਾਂ ਸਰਕਾਰਾਂ ਵੱਲੋਂ ਗੁਰੂ ਗ੍ਰੰਥ, ਖ਼ਾਲਸਾ ਪੰਥ ਤੇ ਗੁਰਦੁਆਰਾ ਸਾਹਿਬਾਨ ਉੱਤੇ ਅਣਗਿਣਤ ਜ਼ਬਰ, ਜ਼ੁਲਮ, ਧੱਕੇ, ਬੇਇਨਸਾਫੀਆਂ ਕੀਤੀਆਂ ਗਈਆਂ ਅਤੇ ਅੱਜ ਵੀ ਇਹ ਵਰਤਾਰਾ ਬਾਦਸਤੂਰ ਜਾਰੀ ਹੈ। ਕੈਸੀ ਅਜੀਬ ਬਾਤ ਹੈ ਕਿ ਟੋਡੀਆਂ, ਸਰਕਾਰਪ੍ਰਸਤੀ, ਨਿੱਜਪ੍ਰਸਤੀ, ਮੌਕਾ-ਪ੍ਰਸਤਾਂ ਅਤੇ ਭੇਖੀ-ਪਖੰਡੀ ਅਖੌਤੀ ਸਾਧਾਂ/ਡੇਰਾਵਾਦੀਆਂ ਦੀ ਔਲਾਦ ਵੀ ਨਾਲੋਂ ਨਾਲ ਚੱਲਦੀ ਆ ਰਹੀ ਹੈ। ਪਰੰਤੂ ਹਰ ਗੁਰਸਿੱਖ ਤਾਂ ਹਰ ਰੋਜ਼ ਸਵੇਰੇ-ਸ਼ਾਮ ਅਰਦਾਸ ਸਮੇਂ ਉਨ੍ਹਾਂ ਮਹਾਨ ਸ਼ਹੀਦਾਂ, ਸਿੰਘਾਂ, ਸਿੰਘਣੀਆਂ ਅਤੇ ਭੁਚੰਗੀਆਂ ਦੀਆਂ ਲਾਮਿਸਾਲ ਕੁਰਬਾਨੀਆਂ ਨੂੰ ਯਾਦ ਕਰਕੇ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦਾ ਹੈ।

---

ਸਾਹਿਤ ਸਦਨ ਦਿੱਲੀ ਦੇ ਮੁਖੀ ਸ੍ਰੀ ਮਹਿੰਦਰ ਸਿੰਘ ਵੱਲੋਂ ਕੀਤੀ ਗਈ ਗਹਿਰ ਅਤੇ ਗੰਭੀਰ ਖੋਜ ਅਨੁਸਾਰ ਜੈਤੋ ਦੇ ਇਸ ਮੋਰਚੇ ਵਿਚ ਸਿੱਖਾਂ ਵੱਲੋਂ ਸ਼ਾਂਤਮਈ ਢੰਗ ਨਾਲ ਹੀ ਸਮੂਹ ਕਾਰਜ ਕੀਤੇ ਗਏ, ਜਿਸ ਦੀ ਰਿਪੋਰਟ ਕੀਤੀ ਗਈ ਅਤੇ ਡਾ. ਸੈਫਉਦੀਨ ਕਿਚਲੂ ਨੇ ਆਖਿਆ ਕਿ ਅਸੀਂ ਪੂਰੀ ਤਰ੍ਹਾਂ ਆਪਣੀ ਤਸੱਲੀ ਕਰ ਲਈ ਹੈ ਕਿ ਜਥੇ ਅਤੇ ਸੰਗਤ ਕੋਲ ਸਾਧਾਰਨ ਲਾਠੀਆਂ ਤੋਂ ਬਗੈਰ ਕੋਈ ਅਸਲਾ ਜਾਂ ਛਵ੍ਹੀਆਂ (ਸਿਵਾਏ ਰਿਵਾਇਤੀ ਕਿਰਪਾਨਾਂ ਦੇ) ਜਾਂ ਕੋਈ ਹੋਰ ਹਥਿਆਰ ਨਹੀਂ ਸੀ। ਜਿਸ ਤਰ੍ਹਾਂ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਇਸ ਮੋਰਚੇ ਅਧੀਨ ਕੁਝ ਸਰਕਾਰ ਪ੍ਰਸਤ ਅਖੌਤੀ ਰਾਸ਼ਟਰੀ ਆਗੂਆਂ ਨੇ ਸਿੱਖਾਂ ਨੂੰ ਆਪਣੀ ਲਹਿਰ ਮੁਲਤਵੀ ਕਰਨ ਦੀ ਸਲਾਹ ਵੀ ਦਿੱਤੀ ਸੀ। ਇਨ੍ਹਾਂ ਵਿਚ ਮੁੱਖ ਤੌਰ ’ਤੇ ਕਰਮ ਚੰਦ ਗਾਂਧੀ ਸਨ, ਜਿਸ ਨੇ ਅਕਾਲੀਆਂ ਨੂੰ ਇਹ ਲਹਿਰ ਮੁਲਤਵੀ ਕਰਨ ਅਤੇ ਹੋਰ ਜਥੇ ਨਾ ਭੇਜਣ ਦੀ ਸਲਾਹ ਵੀ ਦਿੱਤੀ ਸੀ। ਕਰਮ ਚੰਦ ਗਾਂਧੀ ਸ੍ਰੀ ਅਖੰਡ ਪਾਠ ਸਾਹਿਬ ਦੇ ਖੰਡਿਤ ਹੋਣ ਸੰਬੰਧੀ ਮਸਲਾ ਹੱਲ ਕਰਵਾਉਣ ਨੂੰ ਤਾਂ ਤਿਆਰ ਸੀ ਪਰ ਮਹਾਰਾਜਾ ਰਿਪੁਦਮਨ ਸਿੰਘ ਦੇ ਮਸਲੇ ਸੰਬੰਧੀ ਉਸ ਦੀ ਦਿਲਚਸਪੀ ਨਹੀਂ ਸੀ। ਇਹ ਅਖੌਤੀ ਰਾਸ਼ਟਰੀ ਫਿਰਕੂ ਨੇਤਾ ਹਮੇਸ਼ਾ ਹੀ ਸਿੱਖ ਸੰਘਰਸ਼ ਨੂੰ ਸਾਬੋਤਾਜ ਕਰਨ ਅਤੇ ਸਿੱਖਾਂ ਨੂੰ ਰਾਜਸੀ ਸ਼ਕਤੀ ਤੋਂ ਕੋਰੇ ਅਤੇ ਸੱਖਣੇ ਕਰਨ ਵਿਚ ਹੀ ਲੱਗੇ ਰਹੇ ਹਨ। ਇਹ ਕਿਸੇ ਵੀ ਤਰ੍ਹਾਂ ਸਿੱਖ ਰਾਜ ਸ਼ਕਤੀ ਨੂੰ ਕਾਇਮ ਨਹੀਂ ਹੋਣ ਦੇਣਾ ਚਾਹੁੰਦੇ ਸਨ। ਇਹ ਵਰਤਾਰਾ ਤਾਂ ਅੱਜ ਵੀ ਜਾਰੀ ਹੈ। ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲਅੰਦਾਜ਼ੀ ਬਾਦਸਤੂਰ ਜਾਰੀ ਹੈ। ਸਰਦਾਰ ਮਹਿੰਦਰ ਸਿੰਘ ਅਨੁਸਾਰ ਪੰਜਾਬ ਸਿੱਖ ਗੁਰਦੁਆਰਾ ਐਕਟ ੧੯੨੫ ਈ. ਦਾ ਬਿੱਲ ਪਾਸ ਹੋਣ ਨਾਲ ਖੰਡਿਤ ਕੀਤੇ ਸ੍ਰੀ ਅਖੰਡ ਪਾਠ ਸਾਹਿਬ ਮੁੜ ਅਰੰਭ ਕਰਨ ਦਾ ਸਵਾਲ ਤਾਂ ਨਜਿੱਠਿਆ ਗਿਆ ਪਰ ਅਫਸੋਸ ਅਤੇ ਅਤੀ ਦੁਖਦਾਇਕ ਮਹਾਰਾਜਾ ਰਿਪੁਦਮਨ ਸਿੰਘ ਦੀ ਬਹਾਲੀ ਦਾ ਮਸਲਾ ਅਜੇ ਹੱਲ ਨਹੀਂ ਸੀ ਹੋਇਆ। ਭਾਵੇਂ ਕੁਝ ਅਕਾਲੀ ਆਗੂਆਂ ਨੇ ਨਾਭੇ ਦੇ ਮਸਲੇ ਵਿਚ ਰਹਿਨੁਮਾਈ ਤੇ ਮਦਦ ਲਈ ਕਰਮ ਚੰਦ ਗਾਂਧੀ ਅਤੇ ਦੂਸਰੇ ਅਖੌਤੀ ਰਾਸ਼ਟਰੀ ਆਗੂਆਂ ਤਕ ਪਹੁੰਚ ਕੀਤੀ ਤਾਂ ਕਰਮ ਚੰਦ ਗਾਂਧੀ ਨੇ ਜਵਾਬ ਦਿੱਤਾ ਕਿ ਜੈਤੋ ਦੇ ਮੋਰਚੇ ਵਿਚ ਉਸ ਦੀ ਦਿਲਚਸਪੀ ਤਾਂ ਹੀ ਹੋ ਸਕਦੀ ਹੈ ਜੇਕਰ ਅਕਾਲੀ ਮਹਾਰਾਜੇ ਦੀ ਬਹਾਲੀ ਦੇ ਰਾਜਸੀ ਮਸਲੇ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਦੁਬਾਰਾ ਅਰੰਭ ਕਰਨ ਦੇ ਧਾਰਮਿਕ ਸਵਾਲ ਨਾਲੋਂ ਵੱਖਰਾ ਕਰਨ, ਸਗੋਂ ਛੱਡ ਹੀ ਦੇਣ ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਰਾਸ਼ਟਰੀ ਨੇਤਾਵਾਂ ਵੱਲੋਂ ਸਿੱਖ ਸੰਘਰਸ਼ ਨੂੰ ਬਹੁਤ ਵੱਡੀ ਢਾਹ ਲੱਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੜਚੋਲ ਅਨੁਸਾਰ ਜੈਤੋ ਦੇ ਮੋਰਚੇ ਅਧੀਨ ਲਗਪਗ ੧੦੦ ਸਿੱਖ ਸ਼ਹੀਦ ਹੋਏ ਤੇ ਲਗਪਗ ੨੦੦ ਸਿੱਖ ਜ਼ਖ਼ਮੀ ਹੋਏ ਜਿਵੇਂ ਕਿ- ਭਾਈ ਜੱਸਾ ਸਿੰਘ, ਦੀਵਾਨ ਸਿੰਘ, ਹਰੀ ਸਿੰਘ ਅੱਛਰ ਸਿੰਘ,

ਬਿਸ਼ਨ ਸਿੰਘ, ਸੁੰਦਰ ਸਿੰਘ, ਛੁੰਮਣ ਸਿੰਘ, ਸੂਰੈਣ ਸਿੰਘ, ਹਰਦਿੱਤ ਸਿੰਘ, ਵਰਿਆਮ ਸਿੰਘ, ਮਾਘ ਸਿੰਘ, ਕਪੂਰ ਸਿੰਘ, ਘੁਲਾ ਸਿੰਘ, ਨੱਥਾ ਸਿੰਘ, ਵਧਾਵਾ ਸਿੰਘ ਆਦਿ। ਇਸ ਮੋਰਚੇ ਨਾਲ ਸੰਬੰਧਿਤ ਜਿਹੜੇ ਸਿੰਘ ਜਥਿਆਂ ਨਾਲ ਆਉਂਦੇ ਸਨ, ਉਨ੍ਹਾਂ ਵਿੱਚੋਂ ਕਈ ਬਿਮਾਰੀ ਜਾਂ ਹਾਦਸੇ ਕਾਰਨ ਅਤੇ ਕਈ ਸਿੱਖ ਜੇਲ੍ਹਾਂ ਵਿਚ ਜ਼ਾਲਮ ਹਕੂਮਤ ਦੀਆਂ ਸਖ਼ਤੀਆਂ ਨਾਲ ਸ਼ਹੀਦ ਹੋਏ ਸਨ। ਗਿਆਨੀ ਹਰਭਜਨ ਸਿੰਘ ਅਨੁਸਾਰ ਜੈਤੋ ਦੇ ਮੋਰਚੇ ਅਧੀਨ ਜ਼ਖ਼ਮੀ ਹੋਣ ਦੀ ਗਿਣਤੀ ਲਗਪਗ ੧੫੦ ਸੀ। ਇਸੇ ਮੋਰਚੇ ਅਧੀਨ ਗ੍ਰਿਫ਼ਤਾਰ ਹੋਣ ਵਾਲੇ ਅਨੇਕ ਸਿੱਖਾਂ ਨੂੰ ਨਾਭੇ ਦੀ ਕਾਰਖਾਸ ਵਿਚ ਰੱਖ ਕੇ ਸਰਕਾਰ ਅੰਗਰੇਜ਼ੀ ਦੀ ਪੁਲਿਸ ਵੱਲੋਂ ਅਨੇਕ ਤਰ੍ਹਾਂ ਦੇ ਤਸੀਹੇ ਦਿੱਤੇ ਗਏ।

ਜੈਤੋ ਦੇ ਮੋਰਚੇ ਦੀ ਇਸ ਸੰਖੇਪ ਵਿਚਾਰ-ਚਰਚਾ ਦੇ ਨਾਲ ਨਾਲ ਇਹ ਵੀ ਵਿਚਾਰਿਆ ਜਾਣਾ ਅਤਿ ਜ਼ਰੂਰੀ ਹੈ ਕਿ ਸਮੁੱਚੇ ਸਿੱਖ ਸੰਘਰਸ਼ ਖਾਸ ਕਰਕੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਲਈ ਖ਼ਾਲਸਾ ਪੰਥ ਵੱਲੋਂ ਅੰਗਰੇਜ਼ ਸਰਕਾਰ ਅਤੇ ਉਸ ਦੇ ਪਿੱਠੂ ਮਹੰਤਾਂ ਵਿਰੁੱਧ ਲਗਾਏ ਗਏ ਗਿਆਰ੍ਹਾਂ (੧੧) ਮੋਰਚਿਆਂ ਦੌਰਾਨ ਕਈ ਅਖੌਤੀ ਵੱਡੇ ਸਿੱਖ ਨੇਤਾਵਾਂ ਅਤੇ ਅਖੌਤੀ ਭਾਰਤੀ ਰਾਸ਼ਟਰੀ ਨੇਤਾਵਾਂ ਦਾ ਸਾਬੋਤਾਜੀ ਦਖ਼ਲ ਅਤੇ ਰੋਲ ਬਾਰੇ ਜ਼ਰੂਰ ਜਾਣਿਆ ਜਾਣਾ ਵੀ ਅਤਿ ਜਰੂਰੀ ਹੈ। ਗਹਿਰ ਗੰਭੀਰ ਸਿੱਖ ਖੋਜਕਾਰਾਂ ਅਤੇ ਵਿਦਵਾਨਾਂ ਨੂੰ ਇਸ ਮਹੱਤਵਪੂਰਨ ਮਸਲੇ ਬਾਰੇ ਡੂੰਘੀ ਖੋਜ ਕਰ ਕੇ ਤੱਥ ਲੋਕਾਂ ਦੇ ਸਾਹਮਣੇ ਪੇਸ਼ ਕਰਨੇ ਚਾਹੀਦੇ ਹਨ।

ਪੰਜਾਬ ਸਿੱਖ ਗੁਰਦੁਆਰਾ ਐਕਟ ੧੯੨੫ ਜਿਸ ਨੂੰ ਵਾਇਸਰਾਏ ਕੌਂਸਲ ਵਿਚ ਕੰਵਰ ਰਿਪੁਦਮਨ ਸਿੰਘ ਨਾਭਾ ਜਿਹੜੇ ਉਸ ਸਮੇਂ ਅੰਗਰੇਜ਼ੀ ਵਾਇਸਰਾਏ ਕੌਂਸਲ ਮੈਂਬਰ ਸਨ, ਵੱਲੋਂ ਹੀ ਪੇਸ਼ ਕੀਤਾ ਗਿਆ ਜੋ ਉਨ੍ਹਾਂ ਦੇ ਨਾਭਾ ਨਰੇਸ਼ ਤੌਰ ਉੱਤੇ ਗੱਦੀਨਸ਼ੀਨ ਹੋਣ ਉਪਰੰਤ ਹੀ ਪਾਸ ਹੋਇਆ, ਇਹ ਉਹ ਸਮਾਂ ਸੀ ਜਦੋਂ ਜੈਤੋ ਦਾ ਮੋਰਚਾ ਸਿਖਰਾਂ ਉੱਤੇ ਸੀ। ਗੋਰੀ ਕੌਮ, ਜਿਹੜੀ ਆਪਣੇ ਆਪ ਨੂੰ ਦੁਨੀਆ ਵਿਚ ਸਭ ਤੋਂ ਵੱਧ ਸਭਿਅਕ ਹੋਣ ਦਾ ਢੌਂਗ ਕਰਦੀ ਆ ਰਹੀ ਸੀ ਨੇ ਅਤੇ ਅਖੌਤੀ ਰਾਸ਼ਟਰੀ ਨੇਤਾਵਾਂ ਨੇ ਇਸ ਗੁਰਦੁਆਰਾ ਬਿੱਲ ਨੂੰ ਬਹਾਨਾ ਬਣਾ ਕੇ ਸਿੱਖ ਸੰਘਰਸ਼ਸ਼ੀਲ ਸੰਸਥਾ ਨੂੰ ਫੁੱਟ ਪਾ ਕੇ ਵੰਡ ਦਿੱਤਾ ਅਤੇ ਮੋਰਚਾ ਵੀ ਕਮਜ਼ੋਰ ਹੋਇਆ ਅਤੇ ਜਿਨ੍ਹਾਂ ਸਿੱਖ ਨੇਤਾਵਾਂ ਨੇ ਐਕਟ ਨੂੰ ਪ੍ਰਵਾਨ ਕਰ ਲਿਆ ਉਹ ਜੇਲ੍ਹਾਂ ਤੋਂ ਰਿਹਾਅ ਕਰ ਦਿੱਤੇ ਗਏ। ਬਾਕੀ ਸਿੱਖ ਲੀਡਰ ਜੇਲ੍ਹਾਂ ਅੰਦਰ ਬੰਦੀ ਹੀ ਰਹੇ ਅਤੇ ਸਰਦਾਰ ਤੇਜਾ ਸਿੰਘ ਸਮੁੰਦਰੀ ਹੁਰਾਂ ਵਾਂਗ ਜੇਲਾਂ ਅੰਦਰ ਹੀ ਸ਼ਹੀਦੀਆਂ ਪਾ ਗਏ। ਸਰਦਾਰ ਤੇਜਾ ਸਿੰਘ ਸਮੁੰਦਰੀ ਵੀ ੧੭ ਜੁਲਾਈ, ੧੯੨੬ ਈ. ਨੂੰ ਲਾਹੌਰ ਜੇਲ੍ਹ ਅੰਦਰ ਹੀ ਸ਼ਹੀਦੀ ਪਾ ਗਏ। ਇਸ ਸਾਰੇ ਸੰਘਰਸ਼ ਦੌਰਾਨ ਕਰਮ ਚੰਦ ਗਾਂਧੀ ਵੱਲੋਂ ਬੜੇ ਸ਼ਾਤਰ ਤਰੀਕੇ ਨਾਲ ਸੰਘਰਸ਼ ਨੂੰ ਸਾਬੋਤਾਜ ਕਰ ਦਿੱਤਾ ਗਿਆ। ਉਸ ਨੇ ਸਿੱਖ ਸੰਘਰਸ਼ੀ ਯੋਧਿਆਂ ਨੂੰ ਕੇਵਲ ਸੰਘਰਸ਼ ਨੂੰ ਧਾਰਮਿਕ ਖੇਤਰ ਭਾਵ ਸ੍ਰੀ ਅਖੰਡ ਪਾਠ ਸਾਹਿਬ ਮੁੜ ਸ਼ੁਰੂਆਤ ਕਰਨ ਤਕ ਹੀ ਸੀਮਤ ਕਰ ਦੇਣ ਅਤੇ ਨਾਭਾ ਨਰੇਸ਼ ਦਾ ਮਾਮਲਾ ਛੱਡ ਦੇਣ ਲਈ ਕਿਹਾ।

ਜਿਸ ਨਾਲ ਸਿੱਖ ਸੰਘਰਸ਼ੀ ਯੋਧੇ ਦੋ ਹਿੱਸਿਆਂ ਵਿਚ ਵੰਡੇ ਗਏ। ਇੱਥੇ ਹੀ ਬਸ ਨਹੀਂ ਰਹੀ ਸਗੋਂ ਅੰਗਰੇਜ਼ੀ ਸਰਕਾਰ ਅਤੇ ਕਰਮ ਚੰਦ ਗਾਂਧੀ ਵੱਲੋਂ ਨਾਭੇ ਦੀ ਬੇਈਮਾਨ, ਅੰਗਰੇਜ਼ ਦੇ ਟੋਡੀ ਨਮਕਹਰਾਮ ਅਫਸਰਾਂ ਵੱਲੋਂ ਦੱਸੀਆਂ ਬਹੁਤ ਮਾਰੂ ਸ਼ਰਤਾਂ ਵਾਲਾ ਲਿਖਤੀ ਬਿਆਨ ਦੇਣ ਲਈ ਮਹਾਰਾਜਾ ਰਿਪੁਦਮਨ ਸਿੰਘ ਨੂੰ ਕਿਹਾ ਗਿਆ ਜਿਸ ਨਾਲ ਉਹ ਸਹਿਮਤ ਨਾ ਹੋਏ। ਅਸਲ ਵਿਚ ਮਹਾਰਾਜਾ ਸਾਹਿਬ ਸਮਝ ਗਏ ਸਨ ਕਿ ਸਿੱਖ ਲੀਡਰ ਅਖੌਤੀ ਰਾਸ਼ਟਰੀ ਨੇਤਾਵਾਂ ਦੇ ਬਹਿਕਾਵੇ ਵਿਚ ਆ ਕੇ ਬਹੁਤ ਵੱਡੀ ਗ਼ਲਤੀ ਕਰ ਰਹੇ ਸਨ। ਇਸ ਨਖਿਧ ਕਾਰਜ ਲਈ ਗਏ ਇਹ ਸਿੱਖ ਨੇਤਾ ਖਾਲੀ ਹੱਥ ਵਾਪਸ ਆ ਗਏ। ਮਗਰੋਂ ਅੰਗਰੇਜ਼ਾਂ ਨੇ ਅਨੇਕਾਂ ਸ਼ਰਤਾਂ ਅਧੀਨ ਗੁਰਦੁਆਰਾ ਗੰਗਸਰ ਜੈਤੋ ਵਿਖੇ ਖੰਡਿਤ ਸ੍ਰੀ ਅਖੰਡ ਪਾਠ ਕਰਨ ਲਈ ਸਹਿਮਤੀ ਦੇ ਦਿੱਤੀ। ਅੰਤ ਨੂੰ ਇਹ ਮੋਰਚਾ ਸਮਾਪਤ ਹੋ ਗਿਆ। ਬੜੇ ਅਫਸੋਸ ਅਤੇ ਦੁਖਦਾਇਕ ਗੱਲ ਇਹ ਹੈ ਕਿ ਜਿਸ ਅਸਲ ਮੁੱਦੇ ਨੂੰ ਲੈ ਕੇ ਮੋਰਚਾ ਸ਼ੁਰੂ ਹੋਇਆ ਸੀ। ਉਸ ਨੂੰ ਮੁੱਢੋਂ ਹੀ ਤਿਆਗ ਦਿੱਤਾ। ਸਮੇਂ ਦੇ ਸਿੱਖ ਨੇਤਾਵਾਂ ਦੀ ਇਹ ਬਹੁਤ ਵੱਡੀ ਗ਼ਲਤੀ ਸੀ ਜਿਸ ਨੇ ਲੰਬੇ ਸਿੱਖ ਸੰਘਰਸ਼ ਨੂੰ ਬਹੁਤ ਨੁਕਸਾਨ ਪਹੁੰਚਾਇਆ। ੨੦ਵੀਂ ਸਦੀ ਦੇ ਤਕਰੀਬਨ ਸਾਰੇ ਹੀ ਅਕਾਲੀ ਮੋਰਚਿਆਂ ਦੀ ਕਹਾਣੀ ਵੀ ਕੋਈ ਵੱਖਰੀ ਨਹੀਂ ਰਹੀ। ਇਹੋ ਅਤਿ ਨਿੰਦਣਯੋਗ ਵਰਤਾਰਾ ਇਹ ਅਖੌਤੀ ਰਾਸ਼ਟਰੀ ਲੀਡਰ ਵਰਤਾਉਂਦੇ ਆ ਰਹੇ ਹਨ। ਅਕਾਲ ਪੁਰਖ ਹੀ ਕਿਰਪਾ ਕਰਨ। ਕੇਂਦਰੀ ਅਖੌਤੀ ਰਾਸ਼ਟਰੀ ਪਰੰਤੂ ਫਿਰਕੂ ਨੇਤਾਵਾਂ ਵੱਲੋਂ ਪੰਥ ਵਿਚ ਫੁੱਟ ਪਾਉ ਵਰਤਾਰਾ ਅੱਜ ਵੀ ਜਾਰੀ ਹੈ ਅਤੇ ਅਖੌਤੀ ਪੰਥਕ ਨੇਤਾ ਆਪਣੇ ਨਿੱਜਪ੍ਰਸਤੀ, ਮਤਲਬਪ੍ਰਸਤੀ ਅਤੇ ਮੌਕਾਪ੍ਰਸਤੀ ਵਾਲੇ ਕਿਰਦਾਰ ਕਾਰਨ ਅਤੇ ਆਪਣੇ ਆਪ ਨੂੰ ਸੱਚੇ ਰਾਸ਼ਟਰੀ ਦੇਸ਼ ਭਗਤ ਸਾਬਤ ਕਰਨ ਹਿਤ ਇਨ੍ਹਾਂ ਅਖੌਤੀ ਰਾਸ਼ਟਰੀ ਨੇਤਾਵਾਂ ਦੇ ਹੱਥ ਠੋਕੇ ਬਣਦੇ ਆ ਰਹੇ ਹਨ। ਓਧਰ! ਮਹਾਰਾਜਾ ਨੂੰ ਡੇਹਰਾਦੂਨ ਤੋਂ ਦੂਰ ਕੋਡਾਈ ਕੁਨਾਲ ਨਜ਼ਰਬੰਦ ਕਰ ਦਿੱਤਾ ਗਿਆ ਅਤੇ ਬਹੁਤ ਸਾਰੀਆਂ ਸਖਤ ਪਾਬੰਦੀਆਂ ਲਗਾ ਦਿੱਤੀਆਂ। ਜਿੱਥੇ ਉਹ ਅਨੇਕਾਂ ਬਿਮਾਰੀਆਂ ਦਾ ਸ਼ਿਕਾਰ ਹੋ ਕੇ ਲੀਡਰਾਂ ਦੀ ਬੇਵਫਾਈ, ਕਮਅਕਲੀ, ਨਿਜਪ੍ਰਸਤੀ ਅਤੇ ਮੌਕਾਪ੍ਰਸਤੀ ਉਤੇ ਝੁਰਦਿਆਂ ਹੋਇਆਂ ਉੱਥੇ ਹੀ ੨੪ ਜਨਵਰੀ, ੧੯੪੩ ਈ. ਨੂੰ ਅਕਾਲ ਚਲਾਣਾ ਕਰ ਗਏ। ਉਸ ਤੋਂ ਮਗਰੋਂ ਅੱਜ ਤਕ ਜਿਤਨੇ ਵੀ ਮੋਰਚੇ ਲਗੇ ਉਹ ਖ਼ਾਲਸਾ ਪੰਥ ਦੇ ਗੁਰੂ-ਗ੍ਰੰਥ ਅਤੇ ਗੁਰੂ-ਪੰਥ ਨੂੰ ਮਨ-ਚਿਤ ਕਰਕੇ ਸਮਰਪਿਤ ਸਿੰਘਾਂ ਦਾ ਢੇਰ ਨੁਕਸਾਨ ਕਰਵਾ ਕੇ ਸਮਾਪਤ ਹੁੰਦੇ ਰਹੇ ਹਨ। ਅੱਜ ਖਾਲਸਾ ਪੰਥ ਦੇ ਵੱਡੇ ਵੱਡੇ ਮਸਲੇ ਉੱਥੇ ਦੇ ਉੱਥੇ ਹੀ ਖੜੇ ਹਨ, ਸਗੋਂ ਹਰ ਰੋਜ਼ ਇਨ੍ਹਾਂ ਵਿਚ ਵਾਧਾ ਹੀ ਹੁੰਦਾ ਜਾ ਰਿਹਾ ਹੈ। ਇਹ ਇਕ ਬਦਕਿਸਮਤੀ ਹੀ ਸਮਝੋ।

■

# ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

ਸੰਸਾਰ ਵਿਚ ਜਿਸ ਵੀ ਮਨੁੱਖ ਦੇ ਹਿਰਦੇ ਅੰਦਰ ਹਉਮੈਂ ਦਾ ਵੱਡਾ ਰੋਗ ਹੋਵੇਗਾ, ਐਸੇ ਮਨੁੱਖ ਦੀ ਬੋਲਣੀ ਚਾਲਣੀ, ਖਾਣੀ ਪੀਣੀ, ਵੇਖਣੀ ਚਾਖਣੀ ਅਤੇ ਪਹਿਨਣੀ ਆਦਿ ਵਿਚ ਹਰ ਵਕਤ ਹੰਕਾਰ ਦਾ ਵੱਡਾ ਅਉਗਣ ਹੋਵੇਗਾ। ਐਸਾ ਹੰਕਾਰੀ ਮਨੁੱਖ ਸੰਸਾਰ ਵਿਚ ਵਿਚਰਦਾ ਹੋਇਆ, ਹਰ ਵਕਤ ਮੈਂ ਮੈਂ ਹੀ ਕਰਦਾ ਰਹਿੰਦਾ ਹੈ। ਜੇ ਇਹ ਵੀ ਕਹਿ ਲਈਏ ਕਿ ਹੰਕਾਰੀ ਮਨੁੱਖ ਰੱਬ ਦਾ ਸ਼ਰੀਕ ਬਣ ਜਾਂਦਾ ਹੈ ਤਾਂ ਇਸ ਵਿਚ ਵੀ ਕੋਈ ਅਥਕਥਨੀ ਨਹੀਂ ਹੋਵੇਗੀ। ਮਹਾਨ ਸਤਿਗੁਰੂ ਜੀ ਨੇ ਪਾਵਨ ਗੁਰਬਾਣੀ ਵਿਚ ਵੀ ਮਨੁੱਖ ਦੇ ਹਿਰਦੇ ਦੇ ਹਉਮੈਂ ਰੋਗ ਨੂੰ ਇਕ ਦੀਰਘ ਰੋਗ ਆਖਿਆ ਹੈ। ਯਾਦ ਰੱਖੀਏ, ਜਿਸ ਮਨੁੱਖ ਦੇ ਵੀ ਹਿਰਦੇ ਅੰਦਰ ਇਹ ਹਉਮੈਂ ਦਾ ਦੀਰਘ ਰੋਗ ਪੈਦਾ ਹੋ ਗਿਆ, ਐਸੇ ਮਨੁੱਖ ਨੂੰ ਰੱਬ ਕੀ, ਰੱਬ ਦੀ ਬਣਾਈ ਹੋਈ ਖਲਕਤ ਵੀ ਨਫ਼ਰਤ ਕਰਨ ਲੱਗ ਜਾਂਦੀ ਹੈ। ਪਿਆਰਿਓ, ਹਉਮੈਂ ਦੇ ਦੀਰਘ ਰੋਗ ਤੋਂ ਬਚਣਾ ਬਹੁਤ ਔਖਾ ਹੁੰਦਾ ਹੈ। ਹਉਮੈਂ ਦਾ ਇਹ ਵੱਡਾ ਰੋਗ ਕਈ ਵਾਰ ਬਾਣੀ ਪੜ੍ਹਨ ਵਾਲੇ, ਸੇਵਾ-ਸਿਮਰਨ ਕਰਨ ਵਾਲੇ ਸਿੱਖ ਦੇ ਹਿਰਦੇ ਅੰਦਰ ਵੀ ਪ੍ਰਗਟ ਹੋ ਜਾਂਦਾ ਹੈ, ਸੋ ਹਰ ਮਨੁੱਖ ਨੂੰ ਜਿੱਥੇ ਸੰਸਾਰ ਅਤੇ ਸਿੱਖ ਸੰਗਤ ਵਿਚ ਵਿਚਰ ਕੇ ਬਹੁਤ ਹੀ ਨੇਕ ਅਤੇ ਸ਼ੁਭ ਕਰਮ ਕਰਦੇ ਰਹਿਣਾ ਚਾਹੀਦਾ ਹੈ, ਉੱਥੇ ਐਸੇ ਮਨੁੱਖਾਂ ਨੂੰ ਇਸ ਹਉਮੈਂ ਦੇ ਭਿਆਨਕ ਰੋਗ ਤੋਂ ਵੀ ਸਦਾ ਬਚ ਕੇ ਰਹਿਣਾ ਚਾਹੀਦਾ ਹੈ। ਸੋ ਜਿਹੜਾ ਵੀ ਮਨੁੱਖ ਸੰਸਾਰ ਵਿਚ ਵਿਚਰਦਾ ਹੋਇਆ ਹਰ ਵਕਤ ਕਿਸੇ ਵੱਡੇ ਅਹੁਦੇ, ਵੱਡੀ ਤਾਕਤ, ਵੱਡੀ ਜਾਇਦਾਦ, ਵੱਡੇ-ਵੱਡੇ ਕਾਰੋਬਾਰ ਜਾਂ ਜ਼ਿਆਦਾ ਮਾਇਆ ਦੇ ਅੰਬਾਰ ਹੋਣ 'ਤੇ ਹਰ ਵਕਤ ਹਉਮੈਂ ਦੇ ਰੋਗ ਰਾਹੀਂ ਆਕੜਿਆ ਰਹਿੰਦਾ ਹੈ, ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਐਸੇ ਮਨੁੱਖ ਨੂੰ ਆਪਣੇ ਉਪਦੇਸ਼ ਰਾਹੀਂ ਤਾੜਨਾ ਕਰਦੇ ਹੋਏ ਸਮਝਾਇਆ ਹੈ- *ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥ ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ॥*

ਮਹਾਨ ਸਤਿਗੁਰੂ ਜੀ ਐਸੇ ਮਨੁੱਖ ਨੂੰ ਸਮਝਾ ਰਹੇ ਹਨ ਕਿ ਪਿਆਰਿਆ, ਅੱਜ ਤੂੰ ਸੰਸਾਰ ਵਿਚ ਵਿਚਰਦਾ ਹੋਇਆ ਰੱਬ ਨੂੰ ਭੁਲਾ ਕੇ ਬਹੁਤ ਹੰਕਾਰ ਵਿਚ ਫਿਰ ਰਿਹਾ ਹੈਂ, ਪਰ ਉਹ ਦਿਨ ਵੀ ਯਾਦ ਕਰਿਆ ਕਰ, ਜਦੋਂ ਮਾਂ ਦੇ ਪੇਟ ਵਿਚ ਤਕਰੀਬਨ ੧੦ ਮਹੀਨੇ ਤੇਰਾ ਸਿਰ ਥੱਲੇ ਨੂੰ ਤੇ ਪੈਰ ਉੱਪਰ ਨੂੰ ਸਨ ਅਤੇ ਐਸੀ ਭਿਆਨਕ ਜਗ੍ਹਾ 'ਤੇ ਤੂੰ ਤਕਰੀਬਨ ੧੦ ਮਹੀਨੇ ਪੁੱਠੇ ਲਮਕ ਕੇ ਗੁਜ਼ਾਰੇ ਸਨ, ਉਸ

**# ੨ ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੧। ਮੋ. ੯੮੧੫੧ ੪੩੫੨੬*

ਵਕਤ ਤੇਰੇ ਸਿਰ ਦੇ ਇਕ ਪਾਸੇ ਵਿਸਟਾ ਦਾ ਗੰਦ ਸੀ ਅਤੇ ਦੂਜੇ ਪਾਸੇ ਮਲਮੂਤਰ ਸੀ। ਪਿਆਰਿਆ, ਐਸੇ ਭੱਠੇ ਦੀ ਅੱਗ ਵਰਗੇ ਮਾਂ ਦੇ ਗਰਭ ਵਿਚ ਤੈਨੂੰ ਪੁੱਠੇ ਲਮਕਦਿਆਂ ਹੋਇਆਂ ਵੀ ਉਸ ਵਾਹਿਗੁਰੂ ਜੀ ਨੇ ਤੇਰੀ ਵੱਡੀ ਰੱਖਿਆ ਕੀਤੀ ਸੀ ਅਤੇ ਤੇਰੀ ਪੂਰੀ ਪਰਵਰਿਸ਼ ਕੀਤੀ ਸੀ, ਪਰ ਅੱਜ ਤੈਨੂੰ ਉਹ ਭਿਆਨਕ ਦਿਨ ਭੁੱਲ ਗਏ ਹਨ। ਤੂੰ ਅੱਜ ਉਸ ਜਨਮ-ਦਾਤੇ ਰੱਬ ਨੂੰ ਭੁਲਾ ਕੇ ਸੰਸਾਰ ਅੰਦਰ ਐਸਾ ਹੰਕਾਰ ਵਿਚ ਮਤਿਆ ਫਿਰਦਾ ਹੈਂ ਕਿ ਅੱਜ ਤੂੰ ਕਿਸੇ ਨੂੰ ਵੀ ਆਪਣੇ ਪੱਲੇ ਨਹੀਂ ਬੰਨਦਾ, ਇਸ ਤੋਂ ਸਾਬਤ ਹੁੰਦਾ ਹੈ ਕਿ ਤੂੰ ਅੱਜ ਉਸ ਜਨਮ ਦੇਣ ਵਾਲੇ ਵਾਹਿਗੁਰੂ ਜੀ ਦੇ ਵੱਡੇ ਪਰਉਪਕਾਰਾਂ ਨੂੰ ਭੁਲਾ ਕੇ, ਅਕਿਰਤਘਣ ਨਿਆਈਂ ਹੋ ਗਿਆ ਹੈਂ। ਮਹਾਨ ਸਤਿਗੁਰੂ ਜੀ ਹਉਮੈਂ ਦੇ ਰੋਗ ਤੋਂ ਪੀੜਤ ਮਨੁੱਖ ਨੂੰ ਅੱਗੇ ਸਮਝਾ ਰਹੇ ਹਨ ਕਿ:

*ਚਲਤ ਕਤ ਟੇਢੇ ਟੇਢੇ ਟੇਢੇ॥ ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੨੪)*

ਪਿਆਰਿਆ, ਤੂੰ ਵੱਡੇ-ਵੱਡੇ ਅਹੁਦਿਆਂ ਅਤੇ ਮਾਇਆ ਦੀ ਵੱਡੀ ਤਾਕਤ ਹੁੰਦਿਆਂ ਕਿਸ ਤਰ੍ਹਾਂ ਅੱਡੀਆਂ ਚੁੱਕ-ਚੁੱਕ ਕੇ ਹੰਕਾਰ ਵਿਚ ਟੇਢਾ-ਟੇਢਾ ਤੁਰਦਾ ਹੈਂ, ਪਰ ਮਹਾਨ ਸਤਿਗੁਰੂ ਜੀ ਆਪਣੇ ਇਸ ਪਾਵਨ ਉਪਦੇਸ਼ ਰਾਹੀਂ ਤੈਨੂੰ ਤੇਰੀ ਅਸਲੀਅਤ ਦੱਸ ਰਹੇ ਹਨ, ਕਿ ਪਿਆਰਿਆ, ਯਾਦ ਰੱਖ, (ਅਸਤ ਚਰਮ) ਤੇਰੇ ਸਰੀਰ ਦੇ ਚੰਮ ਅੰਦਰ (ਬਿਸਟਾ ਕੇ ਮੂੰਦੇ) ਵਿਸਟਾ ਦਾ ਗੰਦ ਹੀ ਭਰਿਆ ਪਿਆ ਹੈ, ਤੇਰੇ ਸਰੀਰ ਦੇ ਚੰਮ ਵਿਚ ਲਪੇਟੇ ਹੋਏ ਗੰਦ ਦੀ ਬੋ ਤੋਂ ਸਿਵਾਏ ਤੇਰੇ ਅੰਦਰ ਹੋਰ ਕੀ ਹੈ। ਜਿਸ ਤਰ੍ਹਾਂ ਕਿਸੇ ਕਮਰੇ ਅੰਦਰ ਵਿਸਟਾ ਦਾ ਬਹੁਤ ਗੰਦ ਰੱਖ ਕੇ ਉਸਦਾ ਬਾਹਰੋਂ ਬੂਹਾ ਬੰਦ ਕਰ ਕੇ, ਉਸ ਕਮਰੇ ਦੇ ਆਲੇ-ਦੁਆਲੇ ਖੁਸ਼ਬੋਦਾਰ ਸੈਂਟ ਅਤੇ ਸੋਹਣੇ ਹਾਰ ਪਾ ਕੇ ਉਸ ਨੂੰ ਸਜਾ ਦੇਈਏ ਤਾਂ ਕੀ ਫਾਇਦਾ, ਜਦੋਂ ਕਿਸੇ ਨੂੰ ਪਤਾ ਲੱਗ ਜਾਵੇ ਕਿ ਇਸਨੂੰ ਤਾਂ ਬਾਹਰੋਂ ਹੀ ਵਧੀਆ ਸ਼ਿੰਗਾਰਿਆ ਹੋਇਆ ਹੈ, ਇਸ ਕਮਰੇ ਦੇ ਅੰਦਰ ਤਾਂ ਵੱਡਾ ਵਿਸਟਾ ਦਾ ਗੰਦ ਭਰਿਆ ਪਿਆ ਹੈ। ਪਿਆਰਿਆ, ਇਸੇ ਤਰ੍ਹਾਂ ਅਸੀਂ ਖ਼ੁਦ ਹੀ ਸੋਚ ਲਈਏ ਕਿ ਅੱਜ ਅਸੀਂ ਵੀ ਇਸ ਵਿਸਟਾ ਦੇ ਗੰਦ ਨਾਲ ਭਰੇ ਪਏ ਸਰੀਰ ਅੰਦਰ ਰਹਿ ਕੇ ਕਿਉਂ ਹੰਕਾਰ ਕਰ ਰਹੇ ਹਾਂ। ਮਹਾਨ ਸਤਿਗੁਰੂ ਜੀ ਸਮਝਾ ਰਹੇ ਹਨ ਕਿ ਪਿਆਰਿਆ, ਜਦੋਂ ਤੈਨੂੰ ਤੇਰੇ ਅੰਦਰ ਦੀ ਪੂਰੀ ਸੋਝੀ ਹੋ ਗਈ ਅਤੇ ਤੈਨੂੰ ਅੰਦਰ ਦੀ ਅਸਲੀਅਤ ਦਾ ਪਤਾ ਲੱਗ ਗਿਆ ਤਾਂ ਤੂੰ ਹਰ ਵਕਤ ਆਪਣੇ ਅੰਦਰ ਦੀ ਅਸਲੀਅਤ ਨੂੰ ਪਛਾਣਦਾ ਹੋਇਆ ਆਪਣੇ ਅੰਦਰ ਦਾ ਹੰਕਾਰ ਛੱਡ ਕੇ, ਸੰਸਾਰ ਵਿਚ ਵਿਚਰਦੇ ਸਮੇਂ ਕਦੇ ਵੀ ਕਿਸੇ ਨਾਲ ਮਾੜਾ ਸਲੂਕ ਜਾਂ ਮਾੜਾ ਵਰਤਾਉ ਨਹੀਂ ਕਰੇਂਗਾ ਅਤੇ ਤੂੰ ਹਰ ਵਕਤ ਰੱਬ ਵੱਲੋਂ ਕੀਤੇ ਹੋਏ ਪਰਉਪਕਾਰਾਂ ਨੂੰ ਆਪਣੇ ਹਿਰਦੇ ਅੰਦਰੋਂ ਕਦੇ ਵੀ ਨਹੀਂ ਭੁਲਾਵੇਂਗਾ।

**ਬਾਕੀ ਪੰਨਾ ੬੭ 'ਤੇ**

*ਕੰਚਨ ਕਾਇਆ:*

# ਅਨੰਦ ਦੀ ਅਵਸਥਾ ਅਤੇ ਨਿਰੋਗ ਸਰੀਰ

*-ਡਾ. ਸ਼ਿਆਮ ਸੁੰਦਰ ਦੀਪਤੀ**

ਅਨੰਦ ਦੀ ਅਵਸਥਾ ਵਿਚ ਹਰ ਕੋਈ ਰਹਿਣਾ ਚਾਹੁੰਦਾ ਹੈ ਪਰ ਇਹ ਅਵਸਥਾ ਹਾਸਲ ਕਿਵੇਂ ਕਰਨੀ ਹੈ, ਇਸ ਗੱਲ ਦਾ ਪਤਾ ਹੁੰਦੇ ਹੋਏ ਵੀ ਲੋਕ ਇਹਦੇ ਲਈ ਉਚੇਚ ਨਹੀਂ ਕਰਦੇ ਹਨ। ਗੁਰਬਾਣੀ ਦਾ ਵਾਕ ਹੈ:

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੭)*

ਹਰ ਸ਼ਖ਼ਸ ਜੋ ਵੀ ਗੁਰਬਾਣੀ ਨਾਲ ਜੁੜਿਆ ਹੈ ਇਸ ਵਾਕ ਨੂੰ ਹਰ ਖੁਸ਼ੀ, ਗਮੀ ਦੇ ਮੌਕੇ ਜ਼ਰੂਰ ਸੁਣਦਾ-ਮਾਣਦਾ ਹੋਵੇਗਾ ਤੇ ਸਮਝਦਾ ਹੈ ਕਿ ਇਹ ਬੋਲ ਕੇ ਉਹ ਅਨੰਦ ਦਾ ਧਾਰਨੀ ਹੋ ਜਾਵੇਗਾ। ਇਹ ਇੰਨਾ ਸੌਖਾ ਨਹੀਂ ਹੈ।

ਹਰੇਕ ਸ਼ਖ਼ਸ ਤੋਂ ਜੇ ਪੁੱਛਿਆ ਜਾਵੇ ਕਿ ਉਹਦੀ ਆਖਿਰ ਖਾਹਿਸ਼ ਕੀ ਹੈ। ਉਹ ਜ਼ਿੰਦਗੀ ਵਿਚ ਕੀ ਬਣਨਾ ਚਾਹੁੰਦਾ ਹੈ ਤੇ ਕੀ ਹਾਸਲ ਕਰਨਾ ਚਾਹੁੰਦਾ ਹੈ। ਹਰੇਕ ਬੰਦੇ ਕੋਲ ਇਨ੍ਹਾਂ ਖਾਹਿਸ਼ਾਂ ਦੀ ਇਕ ਲੰਮੀ ਸੂਚੀ ਹੋਵੇਗੀ ਤੇ ਜੇਕਰ ਉਨ੍ਹਾਂ 'ਤੇ ਇਕ ਨਜ਼ਰ ਮਾਰਾਂਗੇ ਤਾਂ ਉਹ ਸਾਨੂੰ ਸਹੂਲਤਾਂ ਦੇਣ ਵਾਲੇ ਹੋਣਗੇ। ਜਦੋਂ ਕਿ ਸਹੂਲਤਾਂ ਦਾ ਸੰਬੰਧ ਸਾਡੇ ਸਰੀਰ ਨਾਲ ਹੈ। ਚਾਹੇ ਉਹ ਵੰਨ-ਸੁਵੰਨੇ ਕੱਪੜੇ ਹੋਣ ਜਾਂ ਖਾਣ-ਪੀਣ ਦੀਆਂ ਚੀਜ਼ਾਂ ਜਾਂ ਇਸ ਤੋਂ ਇਲਾਵਾ ਹੋਰ ਵੀ ਸਾਧਨ, ਜੋ ਅਸੀਂ ਹਰ ਰੋਜ਼ ਆਪਣੀ ਜ਼ਿੰਦਗੀ ਨੂੰ ਸੌਖਾ ਕਰਨ ਲਈ ਵਰਤਦੇ ਹਾਂ ਜਿਵੇਂ- ਕਾਰ, ਸਕੂਟਰ ਜਾਂ ਮੋਬਾਇਲ ਆਦਿ। ਇਹ ਸਭ ਕੁਝ ਹੁੰਦੇ ਹੋਏ ਵੀ ਜੋ ਘਾਟ ਸਾਡੇ ਜੀਵਨ ਵਿਚ ਹੈ; ਉਹ ਹੈ- ਖੁਸ਼ੀ ਅਤੇ ਖੇੜੇ ਦੀ, ਅਨੰਦ ਦੀ ਅਵਸਥਾ ਦੀ। ਗੁਰਬਾਣੀ ਦੇ ਵਾਕ ਵੱਲ ਜਾਂਦੇ ਹਾਂ, ਤਾਂ ਅਨੰਦ ਦੀ ਅਵਸਥਾ ਉਦੋਂ ਮਿਲਦੀ ਹੈ ਜਦੋਂ ਸਤਿਗੁਰੂ ਮਿਲਦਾ ਹੈ।

ਸਤਿਗੁਰੂ ਕੋਈ ਆਮ ਸ਼ਖ਼ਸੀਅਤ ਨਹੀਂ ਹੈ। ਉਹ ਵਾਹਿਗੁਰੂ ਗਿਆਨ ਦਾ ਸੋਮਾ ਹੈ। ਹਰ ਪਾਸੇ ਜੋ ਸਾਨੂੰ ਸੁਣਨ ਨੂੰ ਮਿਲ ਰਿਹਾ ਹੈ ਅਸੀਂ ਉਸ ਨੂੰ ਗਿਆਨ ਕਹਿੰਦੇ ਅਤੇ ਮੰਨਦੇ ਹਾਂ, ਜਦੋਂ ਕਿ ਉਹ ਸੂਚਨਾਵਾਂ ਹਨ। ਗਿਆਨ ਦੀ ਪ੍ਰਾਪਤੀ ਨਹੀਂ ਹੈ। ਇਸ ਅਵਸਥਾ ਦਾ ਦੂਸਰਾ ਪੱਖ ਦੇਖੋ ਕਿ ਤੁਹਾਡੇ ਆਲੇ-ਦੁਆਲੇ ਬਿਮਾਰੀਆਂ ਦੀ ਭਰਮਾਰ ਹੈ ਤੇ ਬਿਮਾਰੀਆਂ ਬਾਰੇ ਵਿਗਿਆਨ ਨੇ ਖੋਜਾਂ ਵੀ ਕੀਤੀਆਂ ਹਨ। ਤੁਹਾਡੇ ਹੱਥ ਵਿਚ ਫੜਿਆ ਮੋਬਾਇਲ ਇੰਨੀਆਂ ਬਿਮਾਰੀਆਂ ਬਾਰੇ ਭਰਪੂਰ ਗਿਆਨ ਵੀ ਵੰਡ ਰਿਹਾ ਹੈ; ਪਰ ਦਿਨ-ਬ-ਦਿਨ ਹਾਲਾਤ ਵਿਗੜਦੇ ਜਾ ਰਹੇ ਹਨ।

ਅੱਜਕਲ੍ਹ ਦੇ ਜ਼ਮਾਨੇ ਵਿਚ ਜੋ ਬਿਮਾਰੀਆਂ ਪਸਰ ਰਹੀਆਂ ਹਨ ਉਹ ਇਕ ਤਰੀਕੇ ਨਾਲ ਲਾ-ਇਲਾਜ ਬਿਮਾਰੀਆਂ ਹਨ। ਸਾਰੀ ਉਮਰ ਬੰਦੇ ਨੂੰ ਦਵਾਈਆਂ ਦੇ

** ੯੭-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. +੯੧੯੮੧੫੮੦੮੫੦੬*

ਸਹਾਰੇ ਲੰਘਾਉਣੀ ਪੈਂਦੀ ਹੈ। ਅਜੋਕੀ ਅਵਸਥਾ ਵਿਚ ਹਰੇਕ ਬਿਮਾਰੀ ਨਾਲ ਨਿਰਾਸ਼ਾ ਅਤੇ ਉਦਾਸੀ ਅਟੁੱਟ ਅੰਗ ਹਨ। ਬਿਮਾਰੀਆਂ, ਜੋ ਅੱਜ ਮਨੁੱਖੀ ਜ਼ਿੰਦਗੀ ਦਾ ਹਿੱਸਾ ਬਣ ਗਈਆਂ ਹਨ ਉਨ੍ਹਾਂ ਵਿੱਚੋਂ ਮੁੱਖ ਹਨ- ਦਿਲ ਦੀਆਂ ਬੀਮਾਰੀਆਂ, ਸ਼ੂਗਰ ਰੋਗ ਆਦਿ। ਇੱਥੋਂ ਤਕ ਕਿ ਕੈਂਸਰ ਦੇ ਕੇਸਾਂ ਦੀ ਤਾਦਾਦ ਵੀ ਦਿਨ-ਬ-ਦਿਨ ਵਧਦੀ ਜਾ ਰਹੀ ਹੈ। ਮਨੁੱਖ ਦਾ ਇਨ੍ਹਾਂ ਬੀਮਾਰੀਆਂ ਬਾਰੇ ਸੁਣ ਕੇ ਨਿਰਾਸ਼/ਉਦਾਸ ਹੋ ਜਾਣਾ ਸੁਭਾਵਿਕ ਹੈ।

ਇਹ ਵੀ ਸੱਚ ਹੈ ਕਿ ਨਿਰਾਸ਼ਾ ਅਤੇ ਉਦਾਸੀ ਮਨ ਦੀਆਂ ਅਵਸਥਾਵਾਂ ਹਨ ਤੇ ਇਨ੍ਹਾਂ ਦਾ ਇਲਾਜ ਮਾਨਸਿਕ ਧਰਾਤਲ 'ਤੇ ਕਰਨ ਦੀ ਲੋੜ ਹੈ। ਇਹ ਬਿਮਾਰੀਆਂ ਜਾਂ ਤਾਂ ਸਾਡੇ ਵਾਤਾਵਰਣ ਦੇ ਪ੍ਰਦੂਸ਼ਣ ਨਾਲ ਜੁੜੀਆਂ ਹਨ ਤੇ ਜਾਂ ਮਾਨਸਿਕ ਤਨਾਅ ਨਾਲ। ਇਹ ਦੋਵੇਂ ਪਹਿਲੂ ਹੀ, ਅਸਲ ਵਿਚ ਸਾਡੇ ਆਪਣੇ ਸਹੇੜੇ ਹੋਏ ਹਨ। ਤਨਾਅ ਸਾਡੀ ਜ਼ਿੰਦਗੀ ਵਿਚ ਆਪਸ ਵਿਚ ਵਧ ਰਹੀ ਮੁਕਾਬਲੇਬਾਜ਼ੀ ਕਰਕੇ ਵੱਧ ਹੈ। ਕਿਸੇ ਨੂੰ ਵੀ ਆਪਣੇ ਹਾਲਾਤਾਂ 'ਤੇ ਸਬਰ-ਸੰਤੋਖ ਨਹੀਂ ਹੈ, ਕਿਉਂਕਿ ਸਭ ਦੀ ਜ਼ਿੰਦਗੀ ਵਿਚ ਕੋਈ ਸੱਚਾ ਗੁਰੂ, ਰਾਹ-ਦਸੇਰਾ ਨਹੀਂ ਹੈ ਤੇ ਇਸ ਕਰਕੇ ਉਹ ਮੁਕਾਬਲੇਬਾਜ਼ੀ ਦੇ ਜਾਲ ਵਿਚ ਫਸਿਆ ਹੋਇਆ ਹੈ। ਮੁਕਾਬਲੇ ਬਾਜੀ ਦੀ ਜ਼ਿੰਦਗੀ ਵਿਚ ਲੋੜ ਹੈ ਜੋ ਕਿ ਜੀਵ ਵਿਕਾਸ ਦਾ ਨਿਯਮ ਵੀ ਹੈ ਪਰ ਇਹ ਮੁਕਾਬਲੇਬਾਜ਼ੀ ਇਕ ਸੀਮਾ ਤਕ ਹੀ ਸਿਹਤਮੰਦ ਹੈ; ਨਹੀ ਤਾਂ ਬੰਦਾ ਤਨਾਅ ਦਾ ਸ਼ਿਕਾਰ ਹੋ ਕੇ ਰੋਗੀ ਹੋ ਜਾਂਦਾ ਹੈ।

ਇਸ ਲਈ ਅਨੰਦ ਦੀ ਅਵਸਥਾ (ਖੁਸ਼ੀ ਦੀ ਲੋੜ) ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਅਜੋਕੇ ਯੁੱਗ ਵਿਚ ਖੁਸ਼ੀ ਦੇ ਪੈਮਾਨੇ ਤਹਿਤ ਸਾਡਾ ਮੁਲਕ ਦੁਨੀਆ ਭਰ ਵਿੱਚੋਂ ੧੪੬ ਵੇਂ ਨੰਬਰ 'ਤੇ ਹੈ, ਜਿਸ ਦਾ ਕਾਰਨ ਘੱਟ ਸੰਤੁਸ਼ਟੀ ਅਤੇ ਦੇਸ਼ ਅੰਦਰ ਵਧ ਰਹੀ ਬੇਚੈਨੀ ਅਤੇ ਇਕ ਦੂਜੇ ਵਿਚ ਵਿਤਕਰਾ ਦੱਸਿਆ ਜਾਂਦਾ ਹੈ। ਵੈਸੇ ਤਾਂ ਸਾਡੇ ਦੇਸ਼ ਵਿਚ ਕਿੰਨੇ ਹੀ ਮਹਾਂ-ਪੁਰਸ਼ਾਂ ਨੇ ਖੁਸ਼ੀ ਅਤੇ ਸੰਤੁਸ਼ਟੀ ਦੀ ਗੱਲ ਕੀਤੀ ਹੈ ਤੇ ਅਜੋਕੇ ਵਿਗਿਆਨੀ ਵੀ ਖੁਸ਼ੀ ਲਈ ਜਿੰਨ੍ਹਾਂ ਤੱਤਾਂ ਨੂੰ ਜ਼ਰੂਰੀ ਮੰਨਦੇ ਹਨ, ਉਨ੍ਹਾਂ ਵਿਚ ਹੈ- ਖੁਲ੍ਹਦਿਲੀ ਜਾਂ ਹੋਰ ਸ਼ਬਦਾਂ ਵਿਚ ਕਹੀਏ ਤਾਂ ਲੋਕਾਂ ਦੀ ਮਦਦ ਕਰਨਾ, ਔਖੇ ਵੇਲੇ ਉਨ੍ਹਾਂ ਨਾਲ ਖੜ੍ਹਨਾ। ਇਹ ਗੱਲਾਂ ਪਤਾ ਹੁੰਦੇ ਹੋਏ ਵੀ ਅਸੀ ਜ਼ਿੰਦਗੀ ਵਿਚ ਲਾਗੂ ਨਹੀਂ ਕਰਦੇ। ਖੁਸ਼ੀ ਲਈ ਜ਼ਰੂਰੀ ਹੈ ਕਿ ਲੋੜਵੰਦ ਲੋਕਾਂ ਨੂੰ ਵੰਡਿਆ ਜਾਵੇ। ਇਸ ਬਾਰੇ ਗੁਰੂ ਨਾਨਕ ਸਾਹਿਬ ਨੇ ਵੀ 'ਵੰਡ ਛਕਣ' ਦਾ ਉਪਦੇਸ਼ ਦਿੱਤਾ ਹੈ। ਇੱਥੇ ਇਹ ਸ਼ਰਤ ਵੀ ਜ਼ਰੂਰੀ ਹੈ ਕਿ ਇਸ ਅਹਿਸਾਸ ਤੋਂ ਬਗੈਰ ਵੰਡਿਆ ਜਾਵੇ ਕਿ ਇਸ ਵਿਚ ਮੇਰਾ ਕੀ ਫਾਇਦਾ ਹੈ। ਫਿਰ ਦੇਖੋ, ਖੁਸ਼ੀ ਆਪਣੇ ਆਪ ਤੁਹਾਡੇ ਵਿਚ ਵਧਦੀ ਆਵੇਗੀ।

ਗੁਰਬਾਣੀ ਦੀ ਇਹ ਖਾਸੀਅਤ ਹੈ ਕਿ ਉਹ ਹਰ ਖੁਸ਼ੀ, ਗਮੀ ਵਿਚ ਅਨੰਦ ਦੀ ਗੱਲ ਕਰਦੀ ਹੈ ਤੇ ਇਹ ਅਨੰਦ ਦੀ ਅਵਸਥਾ ਗੁਰੂ ਤੋਂ ਮਿਲਦੀ ਹੈ। ਫੁਰਮਾਨ ਹੈ:

*ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੭)*

■

# ਗੁਰਬਾਣੀ ਸੰਗੀਤ ਅਤੇ ਭਾਰਤੀ ਸ਼ਾਸਤਰੀ ਸੰਗੀਤ (ਤੁਲਨਾਤਮਕ ਅਧਿਐਨ)

*-ਸ. ਤੀਰਥ ਸਿੰਘ ਢਿੱਲਵਾਂ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ੩੧ ਰਾਗਾਂ ਵਿਚ ਹੈ। ਇਨ੍ਹਾਂ ਵਿੱਚੋਂ ਬਹੁਤੇ ਰਾਗ ਭਾਰਤੀ ਸ਼ਾਸਤਰੀ ਸੰਗੀਤ ਪੱਧਤੀ ਦੇ ਹਨ। ਗੁਰਬਾਣੀ ਸੰਗੀਤ ਅਤੇ ਭਾਰਤੀ ਸ਼ਾਸਤਰੀ ਸੰਗੀਤ ਖਾਸ ਕਰ ਉੱਤਰੀ ਭਾਰਤੀ ਸ਼ਾਸਤਰੀ ਸੰਗੀਤ ਸ਼ੈਲੀ ਵਿਚ ਭਾਰੀ ਸਮਾਨਤਾਵਾਂ ਹਨ। ਪਰ ਉੱਥੇ ਨਾਲ ਹੀ ਕਈ ਮਹੱਤਵਪੂਰਨ ਪੱਖਾਂ ਤੋਂ ਗੁਰਬਾਣੀ ਸੰਗੀਤ ਸ਼ਾਸਤਰੀ ਰਾਗਾਂ 'ਤੇ ਆਧਾਰਿਤ ਹੁੰਦਾ ਹੋਇਆ ਵੀ ਭਾਰਤੀ ਸ਼ਾਸਤਰੀ ਸੰਗੀਤ ਤੋਂ ਵਿਲੱਖਣ ਅਤੇ ਨਿਵੇਕਲਾ ਹੈ। ਇਸ ਦੇ ਇਹ ਪੱਖ ਬਹੁਤ ਮਹੱਤਵਪੂਰਨ ਹਨ। ਇਸ ਲੇਖ ਰਾਹੀਂ ਅਸੀਂ ਇਨ੍ਹਾਂ ਨਿਵੇਕਲੇ ਪੱਖਾਂ ਬਾਰੇ ਗੱਲ ਕਰਾਂਗੇ।

ਗੁਰਬਾਣੀ ਸੰਗੀਤ ਦੀ ਪਹਿਲੀ ਵੱਡੀ ਖ਼ੂਬੀ ਤੇ ਨਿਵੇਕਲੀ ਗੱਲ ਇਹ ਹੈ ਕਿ ਗੁਰਬਾਣੀ ਸੰਗੀਤ ਵਿਚ ਕੇਵਲ ਤੇ ਕੇਵਲ ਪ੍ਰਮਾਣਿਕ ਬਾਣੀ ਦਾ ਹੀ ਗਾਇਨ ਕੀਤਾ ਜਾਂਦਾ ਹੈ। ਭਾਰਤੀ ਸ਼ਾਸਤਰੀ ਸੰਗੀਤ ਵਿਚ ਅਜਿਹਾ ਨਹੀਂ। ਭਾਰਤੀ ਸ਼ਾਸਤਰੀ ਸੰਗੀਤ ਵਿਚ ਕਿਸੇ ਨਾਇਕ ਜਾਂ ਗਾਇਕ ਦੀ ਕੋਈ ਵੀ ਰਚਨਾ ਗਾਈ ਜਾ ਸਕਦੀ ਹੈ। ਇਸ ਦੇ ਨਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ "ਦੇਸੀ ਸੰਗੀਤ" ਜਿਹੜਾ ਕਿ ਲੋਕ ਮਨਾਂ ਨੂੰ ਸਹਿਜੇ ਹੀ ਟੁੰਬਦਾ ਹੈ, ਦੇ ਅੰਸ਼ ਵੀ ਸ਼ਾਮਲ ਕੀਤੇ ਗਏ ਹਨ ਜਿਵੇਂ- ਵਾਰ, ਸੋਹਿਲਾ, ਛੰਤ, ਪਉੜੀ, ਬਾਰਹ ਮਾਹਾ, ਅੰਜੁਲੀ, ਘੋੜੀਆ, ਸਲੋਕ ਅਤੇ ਅਲਾਹੁਣੀਆ। ਇਸ ਲੋਕ ਤੱਤ ਨੇ ਗੁਰਬਾਣੀ ਸੰਗੀਤ ਨੂੰ ਹੋਰ ਵੀ ਰਸਦਾਇਕ ਅਤੇ ਸ਼ਕਤੀਸ਼ਾਲੀ ਬਣਾ ਕੇ ਜਨ-ਸਾਧਾਰਨ ਵਿਚ ਬਹੁਤ ਹੀ ਹਰਮਨ-ਪਿਆਰਾ ਬਣਾ ਦਿੱਤਾ। ਗੁਰਬਾਣੀ ਸੰਗੀਤ ਅਤੇ ਭਾਰਤੀ ਸੰਗੀਤ ਵਿਚ ਦੂਜਾ ਵੱਡਾ ਅੰਤਰ, ਇਸ ਦੇ ਲਕਸ਼ ਦਾ ਹੈ। ਗੁਰਬਾਣੀ ਸੰਗੀਤ ਦਾ ਇੱਕੋ ਇੱਕ ਮਕਸਦ ਅਕਾਲ ਪੁਰਖ ਦੀ ਕੀਰਤੀ ਨੂੰ ਗਾਇਨ ਕਰਨਾ ਹੈ ਜਦਕਿ ਭਾਰਤੀ ਸੰਗੀਤ ਵਿਚ ਮੱਧ ਕਾਲ ਤੋਂ ਲੈ ਕੇ ਹੁਣ ਤਕ ਜ਼ਿਆਦਾਤਰ ਮਨ ਪ੍ਰਚਾਵੇ ਦੇ ਤੱਤਾਂ ਦੀ ਹੀ ਪ੍ਰਮੁੱਖਤਾ ਰਹੀ ਹੈ। ਭਾਰਤੀ ਸ਼ਾਸਤਰੀ ਸੰਗੀਤ ਵਿਚ ਸੁਰਤਾਲ, ਲੈਅਕਾਰੀਆਂ, ਤਾਨਾਂ, ਗਮਕ ਅਤੇ ਸਰਗਮਾਂ ਆਦਿ ਨੂੰ ਉਭਾਰ ਕੇ ਪੇਸ਼ ਕੀਤਾ ਜਾਂਦਾ ਹੈ ਤਾਂ ਕਿ ਸਰੋਤਿਆਂ ਦੇ ਮਨਾਂ 'ਤੇ ਅਸਰ ਪਾ ਕੇ ਵਾਹ ਵਾਹ ਖੱਟੀ ਜਾ ਸਕੇ। ਇਸ ਦੇ ਉਲਟ ਗੁਰਬਾਣੀ ਸੰਗੀਤ ਮੁੱਖ

** ਪਿੰਡ ਤੇ ਡਾਕ ਢਿੱਲਵਾਂ, ਜ਼ਿਲ੍ਹਾ ਕਪੂਰਥਲਾ- ੧੪੪੮੦੪; ਮੋ.੯੮੧੫੪-੬੧੭੧੦*

ਤੌਰ 'ਤੇ ਆਤਮਾ ਵਿਚ ਪਰਮਾਤਮਾ ਦੀ ਜੋਤ ਨੂੰ ਜਗਾਉਂਦਾ ਅਤੇ ਪ੍ਰਚੰਡ ਕਰਦਾ ਹੈ। ਅਗਲੀ ਵਿਲੱਖਣਤਾ ਤੇ ਨਿਵੇਕਲਾਪਣ ਗੁਰਬਾਣੀ ਸੰਗੀਤ ਦਾ ਇਹ ਹੈ ਕਿ ਜਿੱਥੇ ਭਾਰਤੀ ਸੰਗੀਤ ਦੇ ਪ੍ਰਚਲਣ ਵਿਚ ਗਾਇਨ, ਵਾਦਨ ਅਤੇ ਨ੍ਰਿਤ ਇਨ੍ਹਾਂ ਤਿੰਨਾਂ ਅੰਗਾਂ ਨੂੰ ਪ੍ਰਮੁੱਖਤਾ ਦਿੱਤੀ ਗਈ ਹੈ, ਉੱਥੇ ਗੁਰਬਾਣੀ ਸੰਗੀਤ ਵਿਚ ਨ੍ਰਿਤਕਾਰੀ ਲਈ ਕੋਈ ਸਥਾਨ ਨਹੀਂ।

ਗੁਰਬਾਣੀ ਸੰਗੀਤ ਦੀ ਇਹ ਇੱਕ ਵਿਲੱਖਣਤਾ ਹੈ ਕਿ ਭਾਰਤੀ ਸੰਗੀਤ ਦੀਆਂ ਸਭਾਵਾਂ ਦੀ ਅਰੰਭਤਾ ਜੋਤੀ ਪ੍ਰਜਵਲਿਤ ਕਰਨ ਮਗਰੋਂ ਸਰਸਵਤੀ ਵੰਦਨਾ ਨਾਲ ਕੀਤੀ ਜਾਂਦੀ ਹੈ। ਸਰਸਵਤੀ ਨੂੰ ਕਲਾ ਦੀ ਦੇਵੀ ਮੰਨਿਆ ਜਾਂਦਾ ਹੈ। ਇਹ ਅਲਾਪ ਪਰੰਪਰਾ ਹੈ। ਇਹ ਪਰੰਪਰਾ ਗੁਰਮਤਿ ਸੰਗੀਤ ਵਿਚ ਵੀ ਹੈ, ਪਰ ਇੱਥੇ ਵੰਦਨਾ ਸਰਬ-ਸ਼ਕਤੀਮਾਨ ਅਕਾਲ ਪੁਰਖ ਦੀ ਕੀਤੀ ਜਾਂਦੀ ਹੈ। ਇਸ ਨੂੰ 'ਮੰਗਲਾ ਚਰਨ' ਆਖਿਆ ਜਾਂਦਾ ਹੈ। ਇਸ ਤੋਂ ਬਾਅਦ ਕੀਰਤਨ ਦਾ ਬਕਾਇਦਾ ਗਾਇਨ ਸ਼ੁਰੂ ਹੁੰਦਾ ਹੈ।

ਗੁਰਬਾਣੀ ਸੰਗੀਤ ਵਿਚ 'ਸ਼ਬਦ ਚੌਂਕੀ' ਪਰੰਪਰਾ ਗੁਰੂ-ਕਾਲ ਤੋਂ ਹੀ ਚੱਲੀ ਆ ਰਹੀ ਹੈ; ਜਦਕਿ ਭਾਰਤੀ ਸੰਗੀਤ ਵਿਚ ਅਜਿਹੀ ਕੋਈ ਵਿਵਸਥਾ ਨਹੀਂ। ਇਸੇ ਤਰ੍ਹਾਂ ਗੁਰਬਾਣੀ ਸੰਗੀਤ ਵਿਚ ਸਭ ਤੋਂ ਪ੍ਰਮੁੱਖ ਸਥਾਨ 'ਰਹਾਉ' ਦੀ ਤੁਕ ਦਾ ਹੁੰਦਾ ਹੈ ਕਿਉਂ ਜੋ ਉਸ ਸ਼ਬਦ ਦਾ ਸਮੁੱਚਾ ਭਾਵ 'ਰਹਾਉ' ਦੀ ਤੁਕ ਵਿਚ ਹੀ ਸਮੇਟਿਆ ਹੁੰਦਾ ਹੈ। ਰਾਗੀ ਜਥੇ 'ਰਹਾਉ' ਦੀ ਤੁਕ ਨੂੰ ਸਥਾਈ ਬਣਾ ਕੇ ਗਾਉਂਦੇ ਹਨ।

ਭਾਰਤੀ ਸੰਗੀਤ ਦੀ ਕਿਸੇ ਵੀ ਗਾਇਨ ਸਭਾ ਵਿਚ ਤਾੜੀਆਂ ਵਜਾ ਕੇ ਜਾਂ ਉੱਚੀ ਅਵਾਜ਼ ਵਿਚ "ਵਾਹ ਵਾਹ" ਜਾਂ "ਕਿਆ ਬਾਤ ਹੈ" ਆਦਿ ਲਫ਼ਜ਼ਾਂ ਨਾਲ ਗਾਇਕ ਜਾਂ ਵਾਦਕ ਨੂੰ ਦਾਦ ਦਿੱਤੀ ਜਾਂਦੀ ਹੈ; ਜਦਕਿ ਗੁਰਬਾਣੀ ਕੀਰਤਨ ਵਿਚ ਅਜਿਹਾ ਕਰਨਾ ਮਨ੍ਹਾ ਹੈ। ਵੱਧ ਤੋਂ ਵੱਧ ਸ਼ਬਦ ਦੀ ਸਮਾਪਤੀ 'ਤੇ ਕੋਈ ਪ੍ਰੇਮੀ ਪੰਥਕ ਜੈਕਾਰਾ "ਬੋਲੇ ਸੋ ਨਿਹਾਲ ਸਤ ਸ੍ਰੀ ਅਕਾਲ" ਗਜਾ ਸਕਦਾ ਹੈ।

ਭਾਰਤੀ ਸ਼ਾਸਤਰੀ ਸੰਗੀਤ ਵਿਚ ਸਦਰ-ਏ-ਮਹਿਫ਼ਲ ਜਾਂ ਸਭਾਪਤੀ ਨੂੰ ਸਿਰ ਝੁਕਾ ਕੇ, ਆਦਾਬ ਨਾਲ ਸੰਗੀਤ ਸਭਾ ਅਰੰਭ ਕਰਨ ਦੀ ਆਗਿਆ ਲਈ ਜਾਂਦੀ ਹੈ, ਜਦਕਿ ਗੁਰਬਾਣੀ ਸੰਗੀਤ ਵਿਚ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਨਮਸਕਾਰ ਕਰ ਕੇ ਗਾਇਨ ਅਰੰਭ ਹੁੰਦਾ ਹੈ।

ਇੱਕ ਮਹੱਤਵਪੂਰਨ ਗੱਲ ਹੋਰ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਰਾਗ ਨੂੰ ਰਾਗਾਂ ਵਿੱਚੋਂ ਉੱਤਮ ਮੰਨਿਆ ਗਿਆ ਹੈ, ਜਿਵੇਂ ਕਿ ਫ਼ਰਮਾਨ ਹੈ "ਰਾਗਾ ਵਿਚਿ ਸ੍ਰੀਰਾਗੁ ਹੈ" ਜਦਕਿ ਭਾਰਤੀ ਸ਼ਾਸਤਰੀ ਸੰਗੀਤ ਵਿਚ ਭੈਰਵ ਨੂੰ ਪ੍ਰਥਮ ਅਰਥਾਤ ਪਹਿਲਾ ਰਾਗ ਮੰਨਿਆ ਗਿਆ ਹੈ।

ਗੁਰਬਾਣੀ ਸੰਗੀਤ ਦੀ ਭਾਰਤੀ ਸੰਗੀਤ ਨੂੰ ਇੱਕ ਵੱਡੀ ਦੇਣ ਪੜਤਾਲ ਗਾਇਕੀ

ਹੈ। ਗੁਰਬਾਣੀ ਸੰਗੀਤ ਤੋਂ ਇਲਾਵਾ ਪੁਰਾਤਨ ਕਾਲ ਤੋਂ ਲੈ ਕੇ ਮੌਜੂਦਾ ਕਾਲ ਤਕ ਵਿਸ਼ਵ ਦੀ ਕਿਸੇ ਵੀ ਗਾਇਨ ਸ਼ੈਲੀ ਵਿਚ ਪੜਤਾਲ ਦਾ ਜ਼ਿਕਰ ਜਾਂ ਪ੍ਰਚਲਣ ਕਿਤੇ ਨਹੀਂ ਮਿਲਦਾ। ਪੜਤਾਲ ਦਾ ਸ਼ਬਦੀ ਅਰਥ ਹੈ- ਪਰਤ ਤਾਲ ਅਰਥਾਤ ਤਾਲ ਬਦਲ ਬਦਲ ਕੇ ਸ਼ਬਦ ਦਾ ਗਾਇਨ ਕਰਨਾ। ਇਸ ਦੇ ਨਾਲ ਰਾਗ ਦੀ ਸ਼ੁੱਧਤਾ ਨੂੰ ਵੀ ਪੂਰੀ ਤਰ੍ਹਾਂ ਧਿਆਨ ਵਿਚ ਰੱਖਿਆ ਜਾਂਦਾ ਹੈ। ਪੜਤਾਲ ਸ਼ੈਲੀ ਦੇ ਬਾਨੀ ਚੌਥੇ ਪਾਤਸ਼ਾਹ, ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਬਿਲਾਵਲ, ਨਟ ਨਰਾਇਣ, ਨਟ, ਸਾਰੰਗ, ਕਾਨੜਾ ਅਤੇ ਪ੍ਰਭਾਤੀ-ਬਿਭਾਸ ਵਿਚ ੧੯ ਪੜਤਾਲਾਂ ਦੀ ਰਚਨਾ ਕੀਤੀ। ਭਾਰਤੀ ਸ਼ਾਸਤਰੀ ਸੰਗੀਤ ਨੂੰ ਗੁਰੂ ਸਾਹਿਬ ਦੀ ਇਸ ਦੇਣ ਦੀ ਕਿਧਰੇ ਮਿਸਾਲ ਨਹੀਂ ਮਿਲਦੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਪੜਤਾਲਾਂ ਦੀ ਰਚਨਾ ਕੀਤੀ ਹੈ।

ਅੰਤ ਵਿਚ ਗੱਲ ਕਰਾਂਗੇ ਗੁਰਬਾਣੀ ਸੰਗੀਤ ਵਿਚ ਪ੍ਰਭੂ ਉਸਤਤਿ ਦੀ ਪ੍ਰਧਾਨਤਾ ਦੀ। ਗੁਰਬਾਣੀ ਸੰਗੀਤ ਵਿਚ "ਸੋਦਰੁ" ਦੀ (ਵਾਹਿਗੁਰੂ ਦੀ) ਸਿਫ਼ਤ ਸਲਾਹ ਹੈ ਜਦਕਿ ਭਾਰਤੀ ਸੰਗੀਤ ਵਿਚ "ਜਿਸ ਦਾ ਖਾਈਏ ਉਸ ਦੇ ਗੁਣ ਗਾਈਏ" ਦਾ ਖੁਸ਼ਾਮਦੀ ਤੱਤ ਨੁਮਾਇਆਂ ਹੈ। ਇਸ ਪ੍ਰਕਾਰ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਜਿੱਥੇ ਭਾਰਤੀ ਸ਼ਾਸਤਰੀ ਸੰਗੀਤ ਤੇ ਗੁਰਬਾਣੀ ਸੰਗੀਤ ਵਿਚ ਮੁੱਢਲੇ ਤੌਰ 'ਤੇ ਵੱਡੀ ਸਾਂਝ ਤੇ ਸਮਾਨਤਾ ਰਾਗਾਤਮਿਕਤਾ ਦੀ ਹੈ, ਉੱਥੇ ਗੁਰਬਾਣੀ ਸੰਗੀਤ ਉਪਰੋਕਤ ਭਿੰਨਤਾਵਾਂ ਕਰਕੇ ਭਾਰਤੀ ਸ਼ਾਸਤਰੀ ਸੰਗੀਤ ਤੋਂ ਉਚੇਰੇ ਸਥਾਨ ਤੇ ਸੁਭਾਇਮਾਨ ਹੈ। ਇਸ ਪਰੰਪਰਾ ਨੂੰ ਸੰਭਾਲ ਕੇ ਰੱਖਣ ਦੀ ਲੋੜ ਹੈ । ■

---

**ਮਾਤ ਗਰਭ ਮਹਿ ਆਪਨ ਸਿਮਰਨੁ ਦੇ...** ***ਪੰਨਾ ੬੨ ਦਾ ਬਾਕੀ***

ਸੋ ਗੁਰੂ ਪਿਆਰਿਓ, ਮਹਾਨ ਸਤਿਗੁਰੂ ਜੀ ਨੇ ਆਪਣੇ ਉਪਦੇਸ਼ਾਂ ਰਾਹੀਂ ਮਨੁੱਖ ਨੂੰ ਵਾਰ-ਵਾਰ ਸਮਝਇਆ ਹੈ ਕਿ ਪਿਆਰਿਆ, ਉਸ ਵਾਹਿਗੁਰੂ ਜੀ ਨੇ ਤੇਰੀ ਮਾਂ ਦੇ ਗਰਭ ਵਿਚ ਤੇਰੀ ਵੱਡੀ ਰੱਖਿਆ ਕੀਤੀ ਸੀ ਅਤੇ ਉੱਥੇ ਤੈਨੂੰ ੧੦ ਮਹੀਨੇ ਤਕ ਹਰ ਤਰ੍ਹਾਂ ਦਾ ਆਹਾਰ ਪਹੁੰਚਾਇਆ ਸੀ ਪਰ ਜਦੋਂ ਅੱਜ ਮੇਰੇ ਵਰਗਾ ਇਨਸਾਨ ਸੰਸਾਰ ਵਿਚ ਪੈਦਾ ਹੋ ਕੇ ਆਪਣੇ ਸੋਹਣੇ ਸਰੀਰ, ਵੱਡੇ ਅਹੁਦੇ, ਮਾਇਆ ਅਤੇ ਜਾਇਦਾਦਾਂ ਆਦਿ ਦਾ ਹੰਕਾਰ ਕਰਦਾ ਫਿਰਦਾ ਹੈ ਤਾਂ ਇਹ ਬਹੁਤ ਹੀ ਸ਼ਰਮ ਵਾਲੀ ਗੱਲ ਹੋ ਜਾਂਦੀ ਹੈ।

ਸੋ ਗੁਰੂ ਕੇ ਪਿਆਰਿਓ, ਆਓ ! ਅੱਜ ਉਸ ਜਨਮ-ਦਾਤੇ ਵਾਹਿਗੁਰੂ ਜੀ ਦੇ ਪਰਉਪਕਾਰਾਂ ਦੇ ਸਦਾ-ਸਦਾ ਲਈ ਸ਼ੁਕਰਗੁਜ਼ਾਰ ਹੋਈਏ ਅਤੇ ਆਪਣੇ ਆਪ ਦੇ ਅੰਦਰ ਦੀ ਅਸਲੀਅਤ ਨੂੰ ਪਛਾਣਦੇ ਹੋਏ, ਹਰ ਵਕਤ ਉਸ ਵਾਹਿਗੁਰੂ ਜੀ ਨੂੰ ਸਿਮਰਨ ਦੁਆਰਾ ਸਦਾ ਯਾਦ ਕਰਦੇ ਹੋਏ ਅਤੇ ਸੰਸਾਰ ਵਿਚ ਰਹਿੰਦੇ ਹੋਏ ਰੱਬ ਦੀ ਬਣਾਈ ਹੋਈ ਖ਼ਲਕਤ ਨੂੰ ਬਹੁਤ ਹੀ ਪਿਆਰ ਕਰਨ ਲੱਗ ਜਾਈਏ। ■

# ਸਿੱਖ ਕੌਮ ਲਈ ਘਾਤਕ ਹੈ ਅੰਤਰ-ਧਰਮ ਵਿਆਹ

*-ਸ. ਮਨਪ੍ਰੀਤ ਸਿੰਘ ਬਾਜ**

ਪੰਜਾਬ ਅਤੇ ਦੇਸ਼ ਦੇ ਹੋਰ ਰਾਜਾਂ ਤੋਂ ਇਲਾਵਾ ਵਿਦੇਸ਼ਾਂ ਵਿਚ ਸਿੱਖਾਂ ਖਾਸਕਰ ਸਿੱਖ ਇਸਤਰੀਆਂ ਦੇ ਗ਼ੈਰ-ਸਿੱਖਾਂ ਨਾਲ ਵਿਆਹ ਆਮ ਹੋ ਚੁੱਕੇ ਹਨ, ਜੋ ਸਿੱਖ ਕੌਮ ਲਈ ਘਾਤਕ ਵਰਤਾਰਾ ਹੈ। ਭਾਵੇਂ ਕਾਨੂੰਨ ਕਿਸੇ ਨਾਲ ਵੀ ਵਿਆਹ ਕਰਵਾਉਣ ਦੀ ਇਜਾਜ਼ਤ ਦਿੰਦਾ ਹੈ ਪਰੰਤੂ ਸਿੱਖਾਂ ਅੰਦਰ ਵਿਆਹ ਦੀ ਰਸਮ ਅਨੰਦ ਕਾਰਜ ਰਾਹੀਂ ਨਿਭਾਈ ਜਾਂਦੀ ਹੈ ਤਾਂ ਇਸ ਤਰ੍ਹਾਂ ਇਹ ਇੱਕ ਧਾਰਮਿਕ ਮਸਲਾ ਬਣ ਜਾਂਦਾ ਹੈ ਕਿਉਂਕਿ ਅਨੰਦ ਸੰਸਕਾਰ ਦੀ ਵਿਧੀ ਕੇਵਲ ਸਿੱਖਾਂ ਲਈ ਪ੍ਰਵਾਨਿਤ ਹੈ ਨਾ ਕਿ ਗ਼ੈਰ-ਸਿੱਖਾਂ ਲਈ।

**ਪੱਛਮੀ ਵਿਚਾਰਧਾਰਾ ਦਾ ਪ੍ਰਭਾਵ:** ਪੱਛਮੀ ਵਿਚਾਰਧਾਰਾ ਦੇ ਵੱਧਦੇ ਪ੍ਰਭਾਵ ਅਧੀਨ ਸਿੱਖ ਸਮਾਜ ਅੰਦਰ ਅੰਤਰ-ਧਰਮ ਅਨੰਦ ਕਾਰਜ ਨੂੰ ਸਹੀ ਠਹਿਰਾਉਣ ਲਈ ਵੱਖ-ਵੱਖ ਤਰਕ ਦਿੱਤੇ ਜਾਂਦੇ ਹਨ। ਇਹ ਠੀਕ ਹੈ ਕਿ ਜਿਵੇਂ-ਜਿਵੇਂ ਮਨੁੱਖੀ ਸੱਭਿਅਤਾ ਵਿਕਾਸ ਕਰ ਰਹੀ ਹੈ, ਉਵੇਂ-ਉਵੇਂ ਵੱਖ-ਵੱਖ ਵਿਸ਼ਿਆਂ ਸੰਬੰਧੀ ਮਨੁੱਖ ਦੀ ਸੋਚ-ਸਮਝ ਵਿਸ਼ਾਲ ਬਣ ਰਹੀ ਹੈ। ਪਰੰਤੂ ਕੁਝ ਅਖੌਤੀ ਪੜ੍ਹੇ-ਲਿਖੇ ਲੋਕ ਬੜੀ ਚਲਾਕੀ ਨਾਲ ਧਰਮ ਦੀਆਂ ਸਿੱਖਿਆਵਾਂ ਉੱਪਰ ਕਟਾਕਸ਼ ਕਰ ਕੇ ਧਰਮ ਨੂੰ ਮਨੁੱਖੀ ਬੁੱਧੀ ਅੰਦਰ ਕੈਦ ਕਰਨ ਦਾ ਵਹਿਮ ਪਾਲ ਰਹੇ ਹਨ। ਅੰਤਰ-ਧਰਮ ਅਨੰਦ ਕਾਰਜ ਸੰਬੰਧੀ ਦਿੱਤੇ ਜਾ ਰਹੇ ਤਰਕਾਂ ਬਾਰੇ ਗੁਰਮਤਿ ਦ੍ਰਿਸ਼ਟੀਕੋਣ ਤੋਂ ਸਮਝਣ ਦਾ ਯਤਨ ਕਰਦੇ ਹਾਂ।

**ਗੁਰਬਾਣੀ ਉਪਦੇਸ਼ਾਂ ਨੂੰ ਅਣ-ਢੁੱਕਵੇਂ ਸੰਦਰਭ ਵਿਚ ਵਰਤਣਾ:** ਇਸ ਵਰਤਾਰੇ ਦੇ ਹਿਮਾਇਤੀਆਂ ਵੱਲੋਂ ਸਿੱਖਾਂ ਦੇ ਗ਼ੈਰ-ਸਿੱਖਾਂ ਨਾਲ ਵਿਆਹ ਸੰਬੰਧੀ ਗੁਰਬਾਣੀ ਦੀਆਂ ਕੁਝ ਤੁਕਾਂ ਦਾ ਸਹਾਰਾ ਲਿਆ ਜਾਂਦਾ ਹੈ, ਜੋ ਇਸ ਸੰਦਰਭ ਵਿਚ ਅਣ-ਢੁੱਕਵੀਆਂ ਹਨ। ਜਿਵੇਂ ਕਿ- *ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* ਇਹ ਤੁਕ ਸਿੱਧੇ ਰੂਪ ਵਿਚ ਜਾਤ-ਪਾਤ ਅਤੇ ਵਰਨ ਵੰਡ ਦੇ ਵਿਰੁੱਧ ਉਚਾਰੀ ਗਈ ਹੈ। ਗੁਰੂ-ਕਾਲ ਸਮੇਂ ਜਾਤ-ਪਾਤ ਦੇ ਨਾਮ 'ਤੇ ਲੋਕਾਈ ਉੱਪਰ ਅਣ-ਮਨੁੱਖੀ ਤਸ਼ੱਦਦ ਕੀਤਾ ਜਾਂਦਾ ਸੀ। ਜਾਤ-ਪਾਤ ਦੇ ਆਧਾਰ 'ਤੇ ਹਾਕਮਾਂ ਵੱਲੋਂ ਧਰਮ ਦੀ ਆੜ ਵਿਚ ਆਮ ਲੋਕਾਂ ਨੂੰ ਮਾਰਿਆ, ਕੁੱਟਿਆ, ਲੁੱਟਿਆ ਤੇ ਲਿਤਾੜਿਆ ਜਾਂਦਾ ਸੀ। ਜਾਤ-ਪਾਤ ਦੇ ਨਾਮ 'ਤੇ ਮਨੁੱਖਾਂ ਨਾਲ ਕੀਤੇ ਜਾਂਦੇ ਨਾ-ਬਰਾਬਰੀ ਵਾਲੇ ਵਰਤਾਰੇ ਨੂੰ ਰੋਕਣ ਲਈ ਗੁਰੂ ਸਾਹਿਬ ਨੇ ਉਕਤ ਗੁਰਬਾਣੀ ਉਪਦੇਸ਼ ਉਚਾਰਿਆ ਸੀ।

ਇਸ ਤੋਂ ਇਲਾਵਾ '*...ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ*' ਅਤੇ '*ਅਵਲਿ*

* *ਈਮੇਲ ਪਤਾ: baaz332211@gmail.com ਮੋ. ੯੫੩੦੭੪੪੧੨੨*

*ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ* 'ਦੇ ਅਰਥਾਂ ਬਾਰੇ ਭੁਲੇਖਾ ਪੈਦਾ ਕਰਦਿਆਂ ਗ਼ੈਰ-ਸਿੱਖਾਂ ਨਾਲ ਵਿਆਹ ਦੀ ਹਿਮਾਇਤ ਕੀਤੀ ਜਾਂਦੀ ਹੈ। ਅਸਲ ਵਿਚ ਇਹ ਉਹ ਸਮਾਂ ਸੀ ਜਦੋਂ ਮਨੁੱਖਾਂ ਉੱਪਰ ਬਹੁਤ ਭਾਰੀ ਜ਼ੁਲਮ ਹੋ ਰਿਹਾ ਸੀ। ਹਾਕਮ ਧਿਰ ਦੇ ਲੋਕਾਂ ਵੱਲੋਂ ਦੂਜੇ ਧਰਮਾਂ ਦੇ ਲੋਕਾਂ ਨੂੰ ਜਾਨੋਂ ਮਾਰਨਾ ਆਪਣਾ ਧਰਮ ਸਮਝਿਆ ਜਾਂਦਾ ਸੀ। ਧਰਮ ਦੇ ਨਾਮ 'ਤੇ ਦੂਜੇ ਧਰਮ ਦੇ ਲੋਕਾਂ ਦੀ ਲੁੱਟ-ਖਸੁੱਟ ਅਤੇ ਕਤਲੋਗਾਰਤ ਕਰਨਾ ਆਮ ਵਰਤਾਰਾ ਬਣ ਚੁੱਕਾ ਸੀ। ਅਜਿਹੇ ਜ਼ੁਲਮੀਂ ਹਾਲਾਤਾਂ ਵਿਚ ਗੁਰੂ ਸਾਹਿਬ ਨੇ ਉਕਤ ਉਪਦੇਸ਼ਾਂ ਰਾਹੀਂ ਇਹ ਸਮਝਾਇਆ ਕਿ ਦੂਜੇ ਧਰਮਾਂ ਦੇ ਮਨੁੱਖਾਂ ਨੂੰ ਮਾਰਨਾ ਜਾਇਜ਼ ਨਹੀਂ ਕਿਉਂਕਿ ਸਾਰੇ ਮਨੁੱਖ ਉਸ ਅਕਾਲ ਪੁਰਖ, ਪਰਮਾਤਮਾ, ਅੱਲ੍ਹਾ, ਭਗਵਾਨ ਦੀ ਹੀ ਰਚਨਾ ਹੈ ਜਿਸਦੀ ਤੁਸੀਂ ਇਬਾਦਤ ਜਾਂ ਭਗਤੀ ਕਰਦੇ ਹੋ। ਜੇਕਰ ਤੁਸੀਂ ਰੱਬ ਨੂੰ ਮੰਨਦੇ ਹੋ ਤਾਂ ਤੁਸੀਂ ਰੱਬ ਦੇ ਬਣਾਏ ਹੋਏ ਮਨੁੱਖਾਂ ਨੂੰ ਕਿਵੇਂ ਮਾਰ ਸਕਦੇ ਹੋ? ਕਹਿਣ ਤੋਂ ਭਾਵ ਉਕਤ ਫੁਰਮਾਨ ਧਰਮ ਦੇ ਨਾਮ 'ਤੇ ਮਨੁੱਖਾਂ ਉੱਪਰ ਕੀਤੇ ਜਾਂਦੇ ਜ਼ੁਲਮਾਂ ਨੂੰ ਰੋਕਣ ਲਈ ਉਚਾਰੇ ਗਏ ਸਨ, ਨਾ ਕਿ ਆਪਣੇ ਧਰਮ ਦੀਆਂ ਸਿੱਖਿਆਵਾਂ ਤੋਂ ਮੁਨਕਰ ਹੋ ਕੇ ਦੂਜੇ ਧਰਮਾਂ ਦੇ ਪ੍ਰਭਾਵ ਹੇਠ ਆਉਣ ਲਈ। ਇਸ ਤੁਕ ਨੂੰ ਅੰਤਰ-ਧਰਮ ਵਿਆਹ ਨਾਲ ਜੋੜ ਕੇ ਪ੍ਰਚਾਰਨ ਵਾਲੇ ਲੋਕਾਂ ਨੂੰ ਗੁਰਬਾਣੀ ਦੇ ਗ਼ਲਤ ਅਰਥ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ।

**ਗੁਰੂ ਸਾਹਿਬਾਨ ਨੇ ਦੂਜੇ ਧਰਮਾਂ ਨਾਲ ਧਾਰਮਿਕ ਰਲ਼ੇਵਾਂ ਨਹੀਂ ਕੀਤਾ:** ਦਇਆਵਾਨ ਸਿੱਖ ਗੁਰੂ ਸਾਹਿਬਾਨ ਨੇ ਭਾਵੇਂ ਸਮੁੱਚੀ ਲੋਕਾਈ ਨੂੰ ਕਲਾਵੇ ਵਿਚ ਲਿਆ ਸੀ, ਪਰੰਤੂ ਸਿੱਖ ਧਰਮ ਦੀ ਵਿਲੱਖਣਤਾ ਨੂੰ ਗੁਰਮਤਿ ਸਿਧਾਂਤਾਂ ਦੇ ਮਜ਼ਬੂਤ ਕਿਲ੍ਹੇ ਅੰਦਰ ਸੁਰੱਖਿਅਤ ਕੀਤਾ ਸੀ। ਕਹਿਣ ਤੋਂ ਭਾਵ ਕਿ ਗੁਰੂ ਸਾਹਿਬਾਨ ਹਮੇਸ਼ਾ ਸ਼ਰਨ ਆਏ ਗ਼ੈਰ-ਸਿੱਖ ਮਜ਼ਲੂਮ ਲੋਕਾਂ ਦੀ ਸਹਾਇਤਾ ਕਰਦੇ ਸਨ, ਮਨੁੱਖਾਂ ਉੱਪਰ ਤਰਸ ਕਰਦੇ ਸਨ, ਪਰੰਤੂ ਹੋਰਨਾਂ ਧਰਮਾਂ ਦੇ ਧਾਰਮਿਕ ਸਮਾਗਮਾਂ, ਤਿਉਹਾਰਾਂ, ਰੀਤੀ-ਰਿਵਾਜ਼ ਆਦਿ ਨਾ ਮੰਨਦੇ ਸਨ, ਨਾ ਕਦੇ ਮਨਾਉਂਦੇ ਸਨ ਅਤੇ ਨਾ ਹੀ ਕਦੇ ਸ਼ਾਮਲ ਹੁੰਦੇ ਸਨ। ਗੁਰੂ ਸਾਹਿਬਾਨ ਵੱਲੋਂ ਹਿੰਦੂ ਜਾਂ ਮੁਸਲਮਾਨਾਂ ਨਾਲ ਧਾਰਮਿਕ ਰਲ਼ੇਵਾਂ ਨਹੀਂ ਕੀਤਾ ਗਿਆ, ਬਲਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅਨੇਕਾਂ ਉਦਾਹਰਨਾਂ ਮੌਜੂਦ ਹਨ ਕਿ ਗੁਰੂ ਸਾਹਿਬਾਨ ਵੱਲੋਂ ਹਿੰਦੂ ਮਤ ਅਤੇ ਮੁਸਲਿਮ ਮਤ ਦੇ ਸੰਸਕਾਰਾਂ ਤੋਂ ਸਿੱਖ ਧਰਮ ਨੂੰ ਪੂਰਨ ਤੌਰ 'ਤੇ ਵੱਖਰਾ ਰੱਖਿਆ ਗਿਆ ਹੈ। ਇਹ ਸਥਾਪਿਤ ਸੱਚਾਈ ਹੈ ਕਿ ਸੰਸਾਰ ਦਾ ਕੋਈ ਵੀ ਧਰਮ ਕਿਸੇ ਦੂਜੇ ਧਰਮ ਨਾਲ ਸਿਧਾਂਤਕ ਤੌਰ 'ਤੇ ਸਹਿਮਤ ਨਹੀਂ ਹੈ ਕਿਉਂਕਿ ਹਰੇਕ ਧਰਮ ਦੀਆਂ ਆਪਣੀਆਂ ਵੱਖਰੀਆਂ ਸਿੱਖਿਆਵਾਂ ਅਤੇ ਮਾਨਤਾਵਾਂ ਹਨ। ਇਸੇ ਤਰ੍ਹਾਂ ਗੁਰਬਾਣੀ ਅਨੁਸਾਰ ਸਿੱਖ ਧਰਮ ਅੰਦਰ ਕਿਸੇ ਹੋਰ ਧਰਮ ਦੀਆਂ ਗੁਰਮਤਿ ਵਿਰੋਧੀ ਸਿੱਖਿਆਵਾਂ ਜਾਂ ਮਾਨਤਾਵਾਂ ਨੂੰ ਮੰਨਣ ਦੀ ਪੂਰਨ ਪਾਬੰਦੀ ਹੈ। ਇਸ ਬਾਬਤ ਗੁਰੂ ਫੁਰਮਾਨ ਤੋਂ ਸਪੱਸ਼ਟ ਹੁੰਦਾ ਹੈ- *ਜਬਿ ਲਗ ਖਾਲਸਾ ਰਹੈ ਨਿਆਰਾ ਤਬ ਲਗ ਤੇਜ ਦੀਓ ਮੈ ਸਾਰਾ॥ ਜਬ ਇਹ ਗਹੈ ਬਿਪਰਨ ਕੀ ਰੀਤ ਮੈ ਨ ਕਰਉ ਇਨ ਕੀ ਪਰਤੀਤ॥*

**ਕੇਵਲ ਸਿੱਖਾਂ ਲਈ ਪ੍ਰਵਾਨਿਤ ਹੈ 'ਅਨੰਦ ਸੰਸਕਾਰ':** ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਦੇ ਪੰਨਾ ਨੰਬਰ ੨੪ ਉੱਪਰ ਦਰਜ ਹੈ ਕਿ (ਚ) ਅਨਮਤ ਵਾਲਿਆਂ ਦਾ ਵਿਆਹ 'ਅਨੰਦ' ਰੀਤੀ ਨਾਲ ਨਹੀਂ ਹੋ ਸਕਦਾ। ਭਾਵ 'ਅਨੰਦ ਸੰਸਕਾਰ' ਕੇਵਲ ਸਿੱਖਾਂ ਲਈ ਪ੍ਰਵਾਨਿਤ ਹੈ। ਇਸ ਤਰ੍ਹਾਂ ਅਨੰਦ ਕਾਰਜ ਰਾਹੀਂ ਕਿਸੇ ਗ਼ੈਰ-ਸਿੱਖ ਨਾਲ ਵਿਆਹ ਕਰਵਾਉਣਾ ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਜਾਗਤ-ਜੋਤਿ ਸ਼ਬਦ-ਗੁਰੂ ਹਨ। ਗੁਰੂ ਸਾਹਿਬ ਦੇ ਸਨਮੁਖ ਅਨੰਦ ਕਾਰਜ ਕਰਵਾਉਣ ਦਾ ਅਧਿਕਾਰ ਉਸ ਮਨੁੱਖ ਨੂੰ ਹੈ ਜੋ ਤਨ ਅਤੇ ਮਨ ਭਾਵ ਆਤਮਿਕ ਰੂਪ ਵਿਚ 'ਸਿੱਖ' ਹੈ। ਜੋ ਸਿੱਖੀ ਜੀਵਨ-ਜਾਚ ਦਾ ਧਾਰਨੀ ਹੈ। ਲਾਵਾਂ ਦੀ ਬਾਣੀ ਸਿੱਖ ਨੂੰ ਗੁਰੂ ਸਾਹਿਬ ਦੇ ਸਨਮੁਖ ਇੱਕ ਸਦੀਵੀ ਵਚਨ ਵਿਚ ਬੰਨ੍ਹਦੀ ਹੈ। ਇਸ ਵਚਨ ਤੋਂ ਬਾਹਰ ਜਾਣਾ ਸਿੱਖ ਲਈ ਵੱਡਾ ਪਾਪ ਹੈ। ਇਸ ਵਚਨ ਨੂੰ ਉਹੀ ਨਿਭਾਅ ਸਕਦਾ ਹੈ ਜੋ ਗੁਰੂ ਦਾ ਸਿੱਖ ਹੈ। ਜੋ ਮਨੁੱਖ, ਸਿੱਖ ਧਰਮ ਦੀਆਂ ਸਿੱਖਿਆਵਾਂ ਨੂੰ ਮੰਨਦਾ ਨਹੀਂ ਉਸ ਲਈ ਗੁਰੂ ਦੀ ਸਿੱਖਿਆ ਦਾ ਕੀ ਅਰਥ? ਜਾਂ ਕੀ ਮੁੱਲ? ਦੂਜੇ ਧਰਮ ਦੇ ਮਨੁੱਖ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰੂ ਨਹੀਂ ਬਲਕਿ ਇੱਕ ਧਰਮ ਪੁਸਤਕ ਹੈ। ਕੋਈ ਗ਼ੈਰ-ਸਿੱਖ ਗੁਰੂ ਦੇ ਪਾਵਨ ਵਚਨ ਨੂੰ ਤਾ-ਉਮਰ ਨਿਭਾਉਣ ਲਈ ਧਾਰਮਿਕ ਤੌਰ 'ਤੇ ਪਾਬੰਦ ਨਹੀਂ ਰਹਿ ਸਕਦਾ ਅਤੇ ਨਾ ਹੀ ਉਸ ਨੂੰ ਪਾਬੰਦ ਰੱਖਿਆ ਜਾ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਕੇਵਲ ਉਸੇ ਮਨੁੱਖ ਦਾ ਪੂਰਨ ਤੇ ਅਟੱਲ ਵਿਸ਼ਵਾਸ ਹੋ ਸਕਦਾ ਹੈ ਜਿਸਨੇ ਸਿੱਖ ਧਰਮ ਨੂੰ ਮਰਯਾਦਾ ਅਨੁਸਾਰ ਧਾਰਨ ਕੀਤਾ ਹੋਵੇ। ਜਿਸ ਮਨੁੱਖ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੂਰਨ ਵਿਸ਼ਵਾਸ ਨਹੀਂ ਉਸ ਦਾ ਗੁਰੂ ਸਾਹਿਬ ਦੇ ਸਨਮੁਖ ਧਾਰਮਿਕ ਰਸਮ 'ਅਨੰਦ ਸੰਸਕਾਰ' ਨਿਭਾਉਣ ਲਈ ਹਾਜ਼ਰ ਹੋਣਾ ਗੁਰੂ ਸਾਹਿਬ ਦੇ ਅਦਬ-ਸਤਿਕਾਰ ਦੇ ਖ਼ਿਲਾਫ ਹੈ। ਗ਼ੈਰ-ਸਿੱਖ ਦਾ ਅਨੰਦ ਕਾਰਜ ਹੋਣ ਨਾਲ ਗੁਰੂ ਸਾਹਿਬ ਵੱਲੋਂ ਅਨੰਦ ਸੰਸਕਾਰ ਲਈ ਬਖਸ਼ਿਸ਼ ਕੀਤੀ ਲਾਵਾਂ ਦੀ ਬਾਣੀ ਦਾ ਮਨੋਰਥ ਪੂਰਾ ਨਹੀਂ ਹੁੰਦਾ। ('ਲਾਵਾਂ' ਦੀ ਬਾਣੀ ਦੇ ਉਪਦੇਸ਼, ਉਦੇਸ਼ ਅਤੇ ਮਹੱਤਵ ਬਾਰੇ ਨਵੰਬਰ ੨੦੨੩ ਈ. ਦੇ 'ਗੁਰਮਤਿ ਪ੍ਰਕਾਸ਼' ਅੰਕ ਵਿਚ ਛਪੇ ਲੇਖ 'ਅਨੰਦ ਸੰਸਕਾਰ ਦੀ ਉਲੰਘਣਾ ਹੈ ਸਮਲਿੰਗੀ ਅਨੰਦ ਕਾਰਜ' ਵਿਚ ਵਿਸਥਾਰ ਦਿੱਤਾ ਜਾ ਚੁੱਕਾ ਹੈ।)

**ਸਿੱਖ ਧਰਮ ਅੰਦਰ ਇਸਤਰੀਆਂ:** ਗੁਰੂ ਸਾਹਿਬਾਨ ਨੇ ਇਸਤਰੀ ਦੀ ਸਮਾਜਿਕ ਦਸ਼ਾ ਸੁਧਾਰਨ ਲਈ ਅਨੇਕਾਂ ਕੁਰੀਤੀਆਂ ਨੂੰ ਖਤਮ ਕੀਤਾ, ਜਿਵੇਂ ਕਿ ਇਸਤਰੀਆਂ ਦਾ ਪਰਦਾ ਕਰਨਾ ਅਤੇ ਸਤੀ ਹੋਣਾ। ਉਸ ਸਮੇਂ ਸਮਾਜ ਅੰਦਰ ਪਰਦਾ ਕਰਨਾ ਅਤੇ ਸਤੀ ਪ੍ਰਥਾ ਇਕ ਰੀਤੀ ਵਜੋਂ ਸਥਾਪਿਤ ਹੋ ਚੁੱਕੀਆਂ ਸਨ,

ਜਿਨ੍ਹਾਂ ਵਿਰੁੱਧ ਬੋਲਣਾ ਸਮਾਜ ਨੂੰ ਆਪਣਾ ਦੁਸ਼ਮਣ ਬਣਾਉਣ ਦੇ ਬਰਾਬਰ ਸੀ। ਅਜਿਹੇ ਹੌਲ਼ਨਾਕ ਹਾਲਾਤਾਂ ਵਿਚ ਗੁਰੂ ਸਾਹਿਬ ਨੇ ਪਰਦਾ ਕਰਨ ਅਤੇ ਸਤੀ ਪ੍ਰਥਾ ਦਾ ਡੱਟਵਾਂ ਵਿਰੋਧ ਕਰਦਿਆਂ ਕ੍ਰਾਂਤੀਕਾਰੀ ਉਪਦੇਸ਼ ਦੇ ਕੇ ਸਿੱਖ ਧਰਮ ਅੰਦਰ ਇਸਤਰੀ ਦੇ ਸਤਿਕਾਰ ਨੂੰ ਸਦੀਵਕਾਲ ਲਈ ਸਥਾਪਿਤ ਕੀਤਾ ਹੈ। ਸਿੱਖ ਗੁਰੂ ਸਾਹਿਬਾਨ ਵੱਲੋਂ ਇਸਤਰੀ ਦੀ ਸਮਾਜਿਕ ਦੁਰਦਸ਼ਾ ਜੋ ਉਸ ਸਮੇਂ ਦੇ ਧਾਰਮਿਕ ਲੋਕਾਂ ਦੀ ਸ਼ਹਿ 'ਤੇ ਕੀਤੀ ਗਈ ਸੀ, ਖ਼ਿਲਾਫ ਜ਼ੋਰਦਾਰ ਪ੍ਰਚਾਰ ਕੀਤਾ ਗਿਆ ਸੀ, ਇਸੇ ਲਈ ਸਿੱਖ ਧਰਮ ਅਤੇ ਸਿੱਖ ਸੱਭਿਆਚਾਰ ਬਾਕੀ ਧਰਮਾਂ ਨਾਲੋਂ ਬਿਲਕੁਲ ਵੱਖਰਾ ਹੈ। ਸਿੱਖ ਧਰਮ ਦਾ ਇਹ ਮਹਾਨ ਤੇ ਵਿਲੱਖਣ ਇਤਿਹਾਸ ਜਾਂ ਤਾਂ ਅੰਤਰ-ਧਰਮ ਵਿਆਹ ਦੇ ਹਮਾਇਤੀ ਪੜ੍ਹਦੇ ਨਹੀਂ ਜਾਂ ਫਿਰ ਕਾਮ-ਵੱਸ ਹੋ ਕੇ ਆਪਣੇ ਇਤਿਹਾਸ ਨੂੰ ਅਣਗੌਲਿਆਂ ਕਰਦੇ ਹਨ।

**ਫੈਮੀਨਿਜ਼ਮ ਅਤੇ ਲਿਬਰਲਿਜ਼ਮ:** ਫੈਮੀਨਿਜ਼ਮ ਅਤੇ ਲਿਬਰਲਿਜ਼ਮ ਵਿਚਾਰਧਾਰਾਵਾਂ ਦੇ ਦੁਰਉਪਯੋਗ ਨੇ ਸਿੱਖੀ ਸਿਧਾਂਤਾਂ ਨੂੰ ਚੋਖਾ ਖੋਰਾ ਲਗਾਇਆ ਹੈ। ਕੁਝ ਅਖੌਤੀ ਪੜ੍ਹੇ-ਲਿਖੇ ਸਿੱਖਾਂ ਵੱਲੋਂ ਸਿੱਖੀ ਦੇ ਨਿਆਰੇਪਣ ਨੂੰ ਦੂਜੇ ਧਰਮਾਂ ਵਿਚ ਜਜ਼ਬ ਕਰਵਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ਕਿਉਂਕਿ ਉਹ ਆਪ ਬਿਪਰਵਾਦੀ ਸੰਸਕਾਰਾਂ ਦੇ ਹੇਠਾਂ ਦੱਬੇ ਹੋਏ ਹਨ। ਅਜਿਹੇ ਮਨੁੱਖ ਨਿੱਜੀ ਮੁਫਾਦਾਂ ਵਿਚ ਏਨਾਂ ਖਚਿਤ ਹੋ ਗਏ ਹਨ ਕਿ ਧਰਮ ਦੀਆਂ ਸਿੱਖਿਆਵਾਂ ਨੂੰ ਤਾਰਪੀਡੋ ਕਰਨ ਤੋਂ ਗੁਰੇਜ਼ ਨਹੀਂ ਕਰਦੇ। ਇਨ੍ਹਾਂ ਵੱਲੋਂ ਆਪਣੀਆਂ ਲਿਖਤਾਂ ਰਾਹੀਂ ਸਿੱਖ ਵਿਚਾਰਧਾਰਾ ਦੇ ਉੱਪਰ ਆਪਣੇ ਮਨਘੜਤ ਵਿਚਾਰਾਂ ਨੂੰ ਥੋਪਣ ਲਈ 'ਮਨੁੱਖਤਾਵਾਦੀ ਵਿਚਾਰਧਾਰਾ' ਦੇ ਨਾਮ ਦਾ ਸਹਾਰਾ ਲਿਆ ਜਾਂਦਾ ਹੈ। ਜਿਸਦੀ ਆੜ ਹੇਠ ਸਿੱਖ ਧਰਮ ਦੀਆਂ ਸਿੱਖਿਆਵਾਂ ਤੇ ਨਿਯਮਾਂ ਦੀ ਵਿਰੋਧਤਾ ਕੀਤੀ ਜਾ ਰਹੀ ਹੈ, ਜੋ ਸਮੁੱਚੀ ਸਿੱਖ ਕੌਮ ਲਈ ਵੱਡਾ ਸੰਕਟ ਬਣ ਚੁੱਕਾ ਹੈ। ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਜਿਹੜੇ ਅਖੌਤੀ ਸਿੱਖ ਲੋਕ ਸਮਲਿੰਗੀ ਅਨੰਦ ਕਾਰਜ, ਅੰਤਰ-ਧਰਮ ਅਨੰਦ ਕਾਰਜ ਅਤੇ ਧਰਮ ਪਰਿਵਰਤਨ ਦੀ ਹਿਮਾਇਤ ਕਰਦੇ ਹਨ ਉਹ ਸਿੱਖ ਨਹੀਂ ਹਨ ਬਲਕਿ ਉਹ ਸਿੱਖ ਵਿਚਾਰਧਾਰਾ ਦੇ ਵਿਰੋਧੀ ਬਣ ਚੁੱਕੇ ਹਨ।

ਫੈਮੀਨਿਜ਼ਮ ਅਤੇ ਲਿਬਰਲਿਜ਼ਮ ਦੀ ਦੁਰਵਰਤੋਂ ਨੇ ਸਿੱਖ ਇਸਤਰੀਆਂ ਦੇ ਮਨੋਵਿਗਿਆਨਕ ਹਮਲਿਆਂ ਦਾ ਸ਼ਿਕਾਰ ਹੋ ਜਾਣ ਨੂੰ ਹੋਰ ਸੁਖਾਲਾ ਬਣਾ ਦਿੱਤਾ ਹੈ। ਕਿਉਂਕਿ ਉਕਤ ਵਿਚਾਰਧਾਰਾਵਾਂ ਮਨੁੱਖ ਨੂੰ ਧਰਮ ਨਾਲੋਂ ਤੋੜਨ ਦਾ ਯਤਨ ਕਰਦੀਆਂ ਹਨ ਅਤੇ ਧਰਮ ਦਾ ਦਾਇਰਾ ਟੱਪ ਜਾਣ ਨਾਲ ਇਸਤਰੀਆਂ ਅਜਿਹੀ ਅਖੌਤੀ ਅਜ਼ਾਦੀ ਦੇ ਖੂਹ ਵਿਚ ਜਾ ਡਿੱਗਦੀਆਂ ਹਨ ਜੋ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਿਗਲ ਜਾਂਦਾ ਹੈ। ਲੰਮੇ ਸਮੇਂ ਤੋਂ ਇਨ੍ਹਾਂ ਵਿਚਾਰਧਾਰਾਵਾਂ ਦੀ ਆੜ ਵਿਚ ਕਈ ਨਾਸਤਕ ਲੋਕਾਂ ਵੱਲੋਂ ਕਿਸੇ ਨਾ ਕਿਸੇ ਰੂਪ ਵਿਚ ਪਰਮਾਤਮਾ ਦੀ ਹੋਂਦ ਉੱਪਰ ਸਵਾਲ ਖੜ੍ਹੇ ਕਰਕੇ ਧਰਮ

ਦੀਆਂ ਸਿੱਖਿਆਵਾਂ ਨੂੰ ਗ਼ਲਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਦਕਿ ਸੱਚ ਤਾਂ ਇਹ ਹੈ ਕਿ ਧਰਮ ਦੇ ਅਧੀਨ ਹੀ ਮਨੁੱਖੀ ਅਧਿਕਾਰਾਂ ਅਤੇ ਸਮਾਜਿਕ ਨਿਯਮਾਂ ਦਾ ਨਿਰਮਾਣ ਹੋਇਆ ਹੈ। ਅਜੋਕਾ ਸੱਭਿਅਕ ਸਮਾਜ, ਧਰਮ ਦੀ ਹੀ ਉਪਜ ਹੈ ਅਤੇ ਸਮਾਜਿਕ ਕਦਰਾਂ-ਕੀਮਤਾਂ ਤੇ ਮਨੁੱਖੀ ਅਧਿਕਾਰਾਂ ਦੀ ਹੋਂਦ ਧਰਮ ਦੇ ਦਾਇਰੇ ਤੋਂ ਬਾਹਰ ਨਹੀਂ ਹੋ ਸਕਦੀ।

**ਸਿੱਖ ਰਹਿਤ ਮਰਯਾਦਾ ਉੱਪਰ ਉੱਠਦੇ ਸਵਾਲ ਦਾ ਜਵਾਬ:** ਮਨੁੱਖਤਾਵਾਦੀ ਵਿਚਾਰਧਾਰਾ ਦੀ ਆੜ ਹੇਠ ਕੁਝ ਲੋਕਾਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿੱਖ ਰਹਿਤ ਮਰਯਾਦਾ ਉੱਪਰ ਸਵਾਲ ਉਠਾਇਆ ਜਾਂਦਾ ਹੈ ਕਿ ਇਸਤਰੀ ਦੇ ਵਿਆਹ ਸੰਬੰਧੀ ਸਿੱਖ ਰਹਿਤ ਮਰਯਾਦਾ ਦੇ ਪੰਨਾ ਨੰਬਰ ੨੨ 'ਤੇ ਕੇਵਲ ਇਸਤਰੀ ਦੇ ਵਿਆਹ ਬਾਰੇ ਹੀ ਇਹ ਹਿਦਾਇਤ ਕਿਉਂ ਦਿੱਤੀ ਗਈ ਹੈ ਕਿ 'ਸਿੱਖ ਦੀ ਪੁੱਤਰੀ ਦਾ ਵਿਆਹ ਸਿੱਖ ਨਾਲ ਹੀ ਹੋਵੇ।' ਮਰਦ ਬਾਰੇ ਅਜਿਹੀ ਹਿਦਾਇਤ ਦਰਜ ਕਿਉਂ ਨਹੀਂ ਹੈ? ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕਰਦਿਆਂ ਅਨੇਕਾਂ ਸਿੱਖ ਇਸਤਰੀਆਂ ਨੇ ਗ਼ੈਰ-ਸਿੱਖ ਮਰਦਾਂ ਨਾਲ ਵਿਆਹ ਕਰਵਾਏ। ਮਰਯਾਦਾ ਉੱਪਰ ਉਠਾਏ ਜਾਂਦੇ ਇਹ ਸਵਾਲ ਸਿੱਧੇ ਰੂਪ ਵਿਚ ਅੰਤਰ-ਧਰਮ ਅਨੰਦ ਕਾਰਜ ਦੀ ਹਿਮਾਇਤ ਕਰਨ ਵਜੋਂ ਦਿੱਤੀ ਗਈ ਦਲੀਲ ਹੈ। ਸੋ ਇਸ ਬਾਰੇ ਵਿਸਥਾਰ ਨਾਲ ਸਮਝਣਾ ਅਤੀ ਜ਼ਰੂਰੀ ਹੈ। ਸਿੱਖ ਰਹਿਤ ਮਰਯਾਦਾ ਬਣਾਉਣ ਵਾਲੇ ਮਨੁੱਖ ਗੁਰਬਾਣੀ, ਗੁਰਮਤਿ ਅਤੇ ਸਿੱਖ ਇਤਿਹਾਸ ਦੇ ਉੱਚ-ਕੋਟੀ ਦੇ ਵਿਦਵਾਨ ਤੇ ਗਿਆਤਾ ਸਨ। ਉਨ੍ਹਾਂ ਵੱਲੋਂ ਗੁਰਬਾਣੀ ਤੇ ਗੁਰਮਤਿ ਸਿਧਾਂਤਾਂ ਦੀ ਰੋਸ਼ਨੀ ਵਿਚ ਜੋ ਹਦਾਇਤਾਂ ਮਰਯਾਦਾ ਅੰਦਰ ਦਰਜ ਕੀਤੀਆਂ ਗਈਆਂ ਹਨ ਉਹ ਪੰਥ ਪ੍ਰਵਾਨਿਤ ਹਨ। ਸਿੱਖ ਰਹਿਤ ਮਰਯਾਦਾ ਅੰਦਰ ਕੇਵਲ ਇਸਤਰੀ ਦੇ ਵਿਆਹ ਸੰਬੰਧੀ ਹਿਦਾਇਤ ਦੇਣ ਪਿੱਛੇ ਗਹਿਰ-ਗੰਭੀਰ ਅਤੇ ਦੂਰ-ਅੰਦੇਸ਼ੀ ਪੰਥਕ ਹਿੱਤ ਹਨ ਅਤੇ ਜ਼ਿਕਰਯੋਗ ਹੈ ਕਿ ਇਨ੍ਹਾਂ ਹਿੱਤਾਂ ਦੇ ਨਾਲ ਹੀ ਸਿੱਖ ਇਸਤਰੀ ਦੇ ਨਿੱਜੀ ਹਿੱਤ ਵੀ ਜੁੜੇ ਹੋਏ ਹਨ। ਗ਼ੈਰ-ਸਿੱਖ ਨਾਲ ਵਿਆਹ ਕਰਵਾਉਣ ਕਾਰਨ ਸਿੱਖ ਇਸਤਰੀ ਦਾ ਜਿੱਥੇ ਆਪਣਾ ਬਹੁਤ ਵੱਡਾ ਨੁਕਸਾਨ ਹੁੰਦਾ ਹੈ, ਉੱਥੇ ਹੀ ਉਸ ਦੀ ਸੰਤਾਨ ਵੀ ਸਿੱਖੀ ਤੋਂ ਬੇਮੁਖ ਹੋ ਜਾਂਦੀ ਹੈ, ਜਿਸਦਾ ਕਾਰਨ ਇਸਤਰੀ ਖ਼ੁਦ ਬਣਦੀ ਹੈ। ਇਸ ਬਾਰੇ ਵਿਸਥਾਰ ਨਾਲ ਸਮਝਣ ਦਾ ਯਤਨ ਕਰਦੇ ਹਾਂ-

**(ੳ)** ਜਗਤ ਵਿਚ ਇਸਤਰੀ ਨੂੰ ਜਗ ਜਨਣੀ ਵਜੋਂ ਸਤਿਕਾਰਿਆ ਜਾਂਦਾ ਹੈ। ਜਿਸ ਤੋਂ ਸੰਸਾਰ ਜਾਂ ਸਮਾਜ ਦੀ ਸਿਰਜਣਾ ਹੁੰਦੀ ਹੈ। ਭਾਵ ਕਿਸੇ ਵੀ ਪਰਵਾਰ, ਕੁਲ, ਕਬੀਲੇ, ਸਮਾਜ, ਕੌਮ, ਦੇਸ਼ ਆਦਿ ਦੀ ਜਨਸੰਖਿਆ ਦਾ ਕਾਇਮ ਰਹਿਣਾ ਜਾਂ ਵਾਧਾ ਹੋਣਾ ਉਸ ਤਬਕੇ ਦੀਆਂ ਇਸਤਰੀਆਂ ਉੱਪਰ ਨਿਰਭਰ ਕਰਦਾ ਹੈ। ਜੇਕਰ ਕਿਸੇ ਸਮਾਜ ਵਿੱਚੋਂ ਇਸ ਅੰਗ (ਇਸਤਰੀਆਂ) ਨੂੰ ਤੋੜ ਲਿਆ ਜਾਵੇ ਤਾਂ ਉਹ

ਸਮਾਜ ਹੌਲ਼ੀ-ਹੌਲ਼ੀ ਪਤਨ ਵੱਲ ਚਲਾ ਜਾਂਦਾ ਹੈ। ਇਸ ਤਰ੍ਹਾਂ ਸਿੱਖ ਇਸਤਰੀਆਂ ਵੱਲੋਂ ਗ਼ੈਰ-ਸਿੱਖਾਂ ਨਾਲ ਵਿਆਹ ਕਰਵਾਉਣ ਦਾ ਵਰਤਾਰਾ ਸਿੱਖ ਕੌਮ ਦੇ ਅਬਾਦੀ ਪੱਖੋਂ ਖਤਮ ਹੋਣ ਵੱਲ ਜਾਣ ਦੀ ਨਿਸ਼ਾਨੀ ਹੈ, ਜੋ ਸਿੱਖ ਅਬਾਦੀ ਦੇ ਲਗਾਤਾਰ ਘੱਟਣ ਨਾਲ ਸਾਬਤ ਹੋ ਚੁੱਕਾ ਹੈ। ਜਦਕਿ ਦੂਜੀਆਂ ਕੌਮਾਂ ਦੀ ਅਬਾਦੀ ਵਧੀ ਹੈ। **(ਅ)** ਇਸ ਤਰ੍ਹਾਂ- ਇੱਕ ਤਾਂ ਉਹ ਇਸਤਰੀ ਖ਼ੁਦ ਸਿੱਖ ਧਰਮ ਵਿੱਚੋਂ ਮਨਫੀ ਹੋ ਜਾਂਦੀ ਹੈ, ਦੂਜਾ ਉਸ ਤੋਂ ਪੈਦਾ ਹੋਣ ਵਾਲੀ ਸੰਤਾਨ ਵੀ ਸਿੱਖੀ ਵਿੱਚੋਂ ਬਾਹਰ ਹੋ ਜਾਂਦੀ ਹੈ। ਭਾਵ ਸਮਾਜਿਕ ਤਾਣੇ-ਬਾਣੇ ਅਤੇ ਰਹੁ-ਰੀਤਾਂ ਅਨੁਸਾਰ ਉਹ ਆਪਣੇ ਪਤੀ-ਪਰਵਾਰ ਦੀਆਂ ਧਾਰਮਿਕ ਪਰੰਪਰਾਵਾਂ ਨੂੰ ਨਿਭਾਉਣ ਵਿਚ ਪੈ ਜਾਂਦੀ ਹੈ। ਇਸ ਤਰ੍ਹਾਂ ਜਿੱਥੇ ਉਹ ਆਪਣਾ ਲੋਕ-ਪ੍ਰਲੋਕ ਸੰਵਾਰਨ ਦੀ ਬਜਾਏ ਨਸ਼ਟ ਕਰ ਲੈਂਦੀ ਹੈ, ਉੱਥੇ ਹੀ ਉਹ ਕਈ ਵਾਰ ਆਪਣੇ ਮਾਂ-ਬਾਪ, ਭੈਣ-ਭਰਾ ਦੇ ਅਟੁੱਟ ਰਿਸ਼ਤਿਆਂ ਨੂੰ ਨਕਾਰ ਕੇ ਸਦਾ ਲਈ ਗੁਆ ਬੈਠਦੀ ਹੈ। **(ੲ)** ਇਸਤਰੀ ਦੀ ਅਹਿਮੀਅਤ ਇਸ ਕਰਕੇ ਵੀ ਵੱਧ ਹੋ ਜਾਂਦੀ ਹੈ ਕਿਉਂਕਿ ਉਹ ਦੂਜੀ ਜ਼ਿੰਦਗੀ (ਸੰਤਾਨ) ਨੂੰ ਸੰਵਾਰਨ ਵਿਚ ਮੁੱਖ ਭੂਮਿਕਾ ਨਿਭਾਉਂਦੀ ਹੈ। ਪਰਮਾਤਮਾ ਵੱਲੋਂ ਇਸਤਰੀ ਨੂੰ ਪਰਵਾਰ ਰਚੇਤਾ ਤੇ ਸੰਵਾਰਣਹਾਰ ਦੀ ਸ਼ਕਤੀ ਪ੍ਰਾਪਤ ਹੈ, ਭਾਵ ਇੱਕ ਪਰਵਾਰ ਇਸਤਰੀ ਤੋਂ ਉਪਜਦਾ ਹੈ ਅਤੇ ਉਸੇ ਦੇ ਪਾਲਣ-ਪੋਸ਼ਣ ਸਦਕਾ ਵੱਧਦਾ-ਫੁੱਲਦਾ ਹੈ। **(ਸ)** ਗ਼ੈਰ-ਸਿੱਖ ਨਾਲ ਵਿਆਹ ਕਰਵਾਉਣ ਤੋਂ ਬਾਅਦ ਇਸਤਰੀ ਦੀ ਧਾਰਮਿਕ ਪਛਾਣ ਹੌਲੀ-ਹੌਲੀ ਸਹੁਰੇ ਪਰਵਾਰ ਦੇ ਧਰਮ ਵਿਚ ਜਜ਼ਬ ਹੋ ਜਾਂਦੀ ਹੈ। ਗ਼ੈਰ-ਸਿੱਖ ਪਰਵਾਰ ਵਿਚ ਰਹਿੰਦਿਆਂ ਹੌਲ਼ੀ-ਹੌਲ਼ੀ ਉਹ ਆਪਣੇ ਧਰਮ ਤੋਂ ਬੇਮੁੱਖ ਹੋ ਜਾਂਦੀ ਹੈ। **(ਹ)** ਇਸਤਰੀ ਤੋਂ ਪੈਦਾ ਹੋਈ ਸੰਤਾਨ ਆਪਣੇ ਜੀਨਸ (Genes), ਪਰਵਾਰਿਕ ਪ੍ਰਭਾਵ ਅਧੀਨ ਬਣੀ ਮਾਨਸਿਕਤਾ ਅਤੇ ਪਿਤਾ-ਪੁਰਖੀ ਸਮਾਜ ਵਿਚ ਪਾਲਣ-ਪੋਸ਼ਣ ਹੋਣ ਕਰਕੇ ਆਪਣੇ ਪਿਤਾ-ਪੁਰਖੀ ਧਰਮ ਨੂੰ ਅਪਣਾਉਂਦੀ ਹੈ। ਦੋ ਵੱਖ-ਵੱਖ ਧਰਮਾਂ ਦੇ ਮਰਦ-ਇਸਤਰੀ ਦੇ ਵਿਆਹ ਤੋਂ ਪੈਦਾ ਹੋਈ ਸੰਤਾਨ ਮਾਂ-ਪੁਰਖੀ ਧਰਮ ਨੂੰ ਅਪਣਾਅ ਲਏ, ਇਹ ਇੱਕ ਅਸੰਭਵ ਗੱਲ ਹੈ ਪਰੰਤੂ ਜੇਕਰ ਲੱਖਾਂ ਪਿੱਛੇ ਕੋਈ ਇੱਕ ਸੰਤਾਨ ਅਜਿਹਾ ਕਰੇ ਤਾਂ ਇਸ ਦਾ ਅਸਰ ਕੌਮ ਦੇ ਹਿਤ ਵਿਚ ਨਾ-ਮਾਤਰ ਹੋਵੇਗਾ। **(ਕ)** ਕਈ ਇਸਤਰੀਆਂ ਇਸ ਨੂੰ ਮਨੁੱਖੀ ਅਧਿਕਾਰ ਨਾਲ ਜੋੜਦੀਆਂ ਹਨ। ਪਰੰਤੂ ਇਸਤਰੀ ਦੀ ਦਸ਼ਾ ਸੁਧਾਰਨ ਅਤੇ ਮਰਦ ਦੇ ਬਰਾਬਰ ਬਣਾਉਣ ਲਈ ਕਈ ਸਦੀਆਂ ਪਹਿਲਾਂ ਸਿੱਖ ਗੁਰੂ ਸਾਹਿਬਾਨ ਨੇ ਜੋ ਕ੍ਰਾਂਤੀਕਾਰੀ ਕਾਰਜ ਕੀਤੇ ਅਤੇ ਜੋ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਲਮਬਦ ਕੀਤੇ, ਉਸ ਤੋਂ ਉੱਤਮ ਇਸਤਰੀ ਦੇ ਮਨੁੱਖੀ ਅਧਿਕਾਰਾਂ ਦੀ ਪਰਿਭਾਸ਼ਾ ਸੰਸਾਰ ਵਿਚ ਕਿਧਰੇ ਨਹੀਂ ਮਿਲਦੀ। ਇਸਤਰੀ ਨੂੰ ਜੋ ਸਤਿਕਾਰਯੋਗ ਸਥਾਨ ਸਿੱਖ ਧਰਮ ਅੰਦਰ ਪ੍ਰਾਪਤ ਹੋਇਆ ਹੈ ਉਹ ਕਿਤੇ ਹੋਰ ਨਹੀਂ ਮਿਲਦਾ, ਸ੍ਰੀ ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ- *'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥'* **(ਖ)**

ਸਮਾਜ ਵਿਚ ਇੱਕ ਮਰਦ ਆਪਣੀ ਮਾਂ, ਭੈਣ ਜਾਂ ਧੀ ਦੀ ਇੱਜ਼ਤ ਖ਼ਾਤਰ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ। ਇਸਤਰੀ ਨੂੰ ਘਰ ਦੀ ਇੱਜ਼ਤ ਕਹਿ ਕੇ 'ਪੱਗ' ਨਾਲ ਤੁਲਨਾ ਦਿੱਤੀ ਜਾਂਦੀ ਹੈ, ਜੋ ਇਸਤਰੀ ਦੇ ਅਰਥ-ਭਰਪੂਰ ਸਤਿਕਾਰ ਦੀ ਮਿਸਾਲ ਹੈ।

**ਸਿੱਖ ਕੌਮ ਲਈ ਘਾਤਕ ਹੈ ਅੰਤਰ-ਧਰਮ ਵਿਆਹ:** ਸਿੱਖ ਇਸਤਰੀਆਂ ਵੱਲੋਂ ਗ਼ੈਰ-ਸਿੱਖਾਂ ਨਾਲ ਵਿਆਹ ਕਰਵਾਉਣ ਦਾ ਵਰਤਾਰਾ ਕਈ ਪੱਖਾਂ ਤੋਂ ਸਿੱਖ ਕੌਮ ਲਈ ਘਾਤਕ ਸਾਬਤ ਹੋਇਆ ਹੈ- **(ੳ)** ਇਹ ਵਰਤਾਰਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਹੈ। **(ਅ)** ਇਹ ਵਰਤਾਰਾ ਸਿੱਖ ਅਬਾਦੀ ਨੂੰ ਘਟਾਉਣ ਜਾਂ ਖ਼ਤਮ ਕਰਨ ਦੀ ਸਾਜ਼ਿਸ਼ ਤਹਿਤ ਸਫਲ ਹੋਇਆ ਹੈ ਕਿਉਂਕਿ ਇੱਕ ਇਸਤਰੀ ਔਸਤਨ ੨ ਤੋਂ ੪ ਬੱਚੇ ਪੈਦਾ ਕਰਦੀ ਹੈ। ਭਾਵ ਗ਼ੈਰ-ਸਿੱਖ ਨਾਲ ਵਿਆਹ ਕਰਵਾਉਣ ਵਾਲੀ ਇੱਕ ਸਿੱਖ ਇਸਤਰੀ ਪਿੱਛੇ ਸਿੱਖ ਅਬਾਦੀ ਔਸਤਨ ੩-੪ ਦੇ ਕਰੀਬ ਘੱਟ ਹੋ ਜਾਂਦੀ ਹੈ। **(ੲ)** ਸਿੱਖਾਂ ਨੇ ਖ਼ਾਲਸਾ ਰਾਜ ਸਮੇਂ ਸਿੱਖ ਅਬਾਦੀ ਵਧਾਉਣ ਵੱਲ ਧਿਆਨ ਨਹੀਂ ਦਿੱਤਾ। ਸੰਨ ੧੯੪੭ ਵਿਚ ਸਿੱਖਾਂ ਨੂੰ ਵੱਖਰਾ ਦੇਸ਼ ਨਾ ਮਿਲ ਸਕਣ ਪਿੱਛੇ, ਹੋਰਨਾਂ ਕੌਮਾਂ ਦੀ ਅਬਾਦੀ ਦੇ ਮੁਕਾਬਲੇ ਸਿੱਖਾਂ ਦੀ ਨਿਗੂਣੀ ਅਬਾਦੀ ਹੋਣਾ ਇੱਕੋ-ਇੱਕ ਪ੍ਰਮੁੱਖ ਕਾਰਨ ਸੀ। ਜਿਸ ਕਾਰਨ ਰਾਜ ਕਰਨ ਵਾਲਾ 'ਖ਼ਾਲਸਾ ਪੰਥ' ਸਦਾ ਲਈ ਦੂਜਿਆਂ ਦਾ ਮੁਥਾਜ ਬਣ ਗਿਆ। **(ਸ)** ਸਿੱਖਾਂ ਦੀ ਅਬਾਦੀ ਘੱਟ ਹੋਣ ਕਾਰਨ ਹੀ ਬਹੁ-ਗਿਣਤੀਆਂ ਵੱਲੋਂ ਸਿੱਖਾਂ ਨੂੰ ਨਸਲਕੁਸ਼ੀ ਰਾਹੀਂ ਖ਼ਤਮ ਕਰਨ ਅਤੇ ਸਿੱਖ ਇਤਿਹਾਸ, ਸਿੱਖ ਸੱਭਿਆਚਾਰ, ਸਿੱਖ ਫ਼ਲਸਫ਼ਾ, ਸਿੱਖ ਸਿਧਾਂਤਾਂ ਤੇ ਸਾਹਿਤ ਉੱਪਰ ਚਹੁੰ-ਤਰਫੀ ਹਮਲੇ ਕੀਤੇ ਜਾ ਰਹੇ ਹਨ। **(ਹ)** ਮੂਲ ਸਿੱਖਾਂ ਦੀ ਅਬਾਦੀ ਘੱਟਣ ਕਾਰਨ ਹੀ ਸਿੱਖ-ਵਿਰੋਧੀ ਸ਼ਕਤੀਆਂ ਸਿੱਖ ਸਮਾਜ ਤੇ ਸੰਸਥਾਵਾਂ ਅੰਦਰ ਨਕਲੀ ਸਿੱਖਾਂ ਦੀ ਘੁਸਪੈਠ ਕਰਵਾਉਣ ਵਿਚ ਕਾਮਯਾਬ ਹੋ ਰਹੀਆਂ ਹਨ।

ਭਾਵੇਂ ਕਿ ਸਿੱਖ ਰਹਿਤ ਮਰਯਾਦਾ ਵਿਚ ਮਰਦ ਦੇ ਵਿਆਹ ਸੰਬੰਧੀ ਅਜਿਹੀ ਕੋਈ ਹਦਾਇਤ ਦਰਜ ਨਹੀਂ ਹੈ ਪਰੰਤੂ ਉਕਤ ਤੱਥਾਂ ਦੇ ਨਾਲ ਜੋੜ ਕੇ ਇਹ ਵੀ ਸਮਝਣਾ ਜ਼ਰੂਰੀ ਹੈ ਕਿ ਪੁਰਾਣੇ ਸਮਿਆਂ ਵਿਚ ਗੈਰ-ਸਿੱਖ ਇਸਤਰੀਆਂ ਸਿੱਖ ਧਰਮ ਦੀਆਂ ਸਿੱਖਿਆਵਾਂ ਤੋਂ ਪ੍ਰੇਰਿਤ ਹੋ ਕੇ ਅਤੇ ਸਿੱਖ ਯੋਧਿਆਂ ਦੇ ਉੱਚ ਕਿਰਦਾਰ, ਸੰਤ-ਸਿਪਾਹੀ ਅਤੇ ਆਦਰਸ਼ਕ ਜੀਵਨ ਤੋਂ ਪ੍ਰਭਾਵਿਤ ਹੋ ਕੇ ਆਪਣੇ ਧਰਮ ਨੂੰ ਛੱਡ ਕੇ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਲਈ ਸਿੱਖ ਮਰਦਾਂ ਨਾਲ ਵਿਆਹ ਰਚਾਉਣ ਵਾਸਤੇ ਆਪਣੀ ਜਾਨ ਦਾਅ 'ਤੇ ਲਗਾ ਕੇ ਅੱਗੇ ਆਉਂਦੀਆਂ ਸਨ। ਸਿੱਖ ਯੋਧਿਆਂ ਵੱਲੋਂ ਗ਼ੈਰ-ਸਿੱਖ ਇਸਤਰੀਆਂ ਨੂੰ ਮੁਗ਼ਲਾਂ ਅਤੇ ਹੋਰ ਵਹਿਸ਼ੀਆਂ ਦੇ ਹੱਥੋਂ ਬਚਾਉਣ ਦੀਆਂ ਅਨੇਕਾਂ ਮਿਸਾਲਾਂ ਇਤਿਹਾਸ ਅੰਦਰ ਦਰਜ ਹਨ। ਜ਼ਿਕਰਯੋਗ ਹੈ ਕਿ ਗ਼ੈਰ-ਸਿੱਖ

ਇਸਤਰੀਆਂ ਆਪਣੀ ਮਰਜ਼ੀ ਨਾਲ ਸਿੱਖੀ ਧਾਰਨ ਕਰਦੀਆਂ ਸਨ ਪਰੰਤੂ ਸਿੱਖ ਮਰਦ ਅਤੇ ਉਨ੍ਹਾਂ ਦੀ ਸੰਤਾਨ ਸਿੱਖੀ ਨਹੀਂ ਸਨ ਤਿਆਗਦੇ। ਉਕਤ ਤੱਥਾਂ ਨੂੰ ਵਿਚਾਰਨ ਤੋਂ ਬਾਅਦ ਅਤੇ ਇਸਤਰੀ ਉੱਪਰ ਪੈਂਦੇ ਗ਼ੈਰ-ਸਿੱਖ ਪਤੀ ਅਤੇ ਸਹੁਰੇ ਪਰਵਾਰ ਦੇ ਪ੍ਰਭਾਵਾਂ ਦੇ ਨਤੀਜਿਆਂ ਦੀ ਰੋਸ਼ਨੀ ਵਿਚ ਖ਼ਾਲਸਾ ਪੰਥ ਵੱਲੋਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਵਿਚ ਮਰਦ ਦੇ ਵਿਆਹ ਬਾਰੇ ਅਜਿਹੀ ਹਦਾਇਤ ਦਰਜ ਨਾ-ਹੋਣਾ, ਕੋਈ ਊਣਤਾਈ ਨਹੀਂ ਕਹੀ ਜਾ ਸਕਦੀ।

**ਸਿੱਖ ਸਮਾਜ ਅੰਦਰ ਅਖੌਤੀ ਮਰਦ ਪ੍ਰਧਾਨਤਾ:** ਸਿੱਖ ਇਸਤਰੀਆਂ ਦੇ ਅਜਿਹੇ ਵਿਵਹਾਰ ਅਤੇ ਉਨ੍ਹਾਂ ਨਾਲ ਵਾਪਰ ਰਹੇ ਇਸ ਖ਼ਤਰਨਾਕ ਵਰਤਾਰੇ ਪਿੱਛੇ ਇੱਕ ਹੋਰ ਅਹਿਮ ਪੱਖ ਵੀ ਦੀਰਘ ਵਿਚਾਰ ਦੀ ਮੰਗ ਕਰਦਾ ਹੈ। ਆਮ ਤੌਰ ’ਤੇ ਸਿੱਖ ਸਮਾਜ ਦੇ ਪਰਵਾਰਾਂ ਅੰਦਰ ਬੱਚੀਆਂ ਨੂੰ ਧਰਮ ਬਾਰੇ ਜਾਣਕਾਰੀ ਦੇਣ ਵੱਲ ਕੋਈ ਖਾਸ ਤਵੱਜੋਂ ਨਹੀਂ ਦਿੱਤੀ ਜਾਂਦੀ ਜਾਂ ਘੱਟ ਦਿੱਤੀ ਜਾਂਦੀ ਹੈ। ਬਹੁਤੇ ਘਰਾਂ ਵਿਚ ਬੱਚੀਆਂ ਨੂੰ ਨਿਤਨੇਮ ਨਾਲ ਜੋੜਨ ਦੀ ਬਜਾਏ ਛੋਟੀ ਉਮਰੇ ਹੀ ਫੈਸ਼ਨ ਕਰਨ ਵੱਲ ਤੋਰ ਦਿੱਤਾ ਜਾਂਦਾ ਹੈ। ਸਿੱਖ ਪਰਵਾਰਾਂ ਅੰਦਰ ਬੱਚੀਆਂ ਨਾਲ ਸਿੱਖ ਧਰਮ ਦੀਆਂ ਸਿੱਖਿਆਵਾਂ, ਗੁਰਮਤਿ ਸਿਧਾਂਤਾਂ, ਧਰਮ ਨੂੰ ਦਰਪੇਸ਼ ਸਮੱਸਿਆਵਾਂ, ਪੰਥਕ ਮਸਲਿਆਂ, ਸਿੱਖਾਂ ਦੇ ਸਮਾਜਿਕ ਹਾਲਾਤਾਂ ਆਦਿ ਬਾਰੇ ਗੱਲ ਨਹੀਂ ਕੀਤੀ ਜਾਂਦੀ, ਵਿਚਾਰ-ਵਟਾਂਦਰਾ ਕਰਨਾ ਤਾਂ ਦੂਰ ਦੀ ਗੱਲ ਹੈ। ਧਾਰਮਿਕ ਮਸਲਿਆਂ ਸੰਬੰਧੀ ਮਰਦਾਂ ਵੱਲੋਂ ਇਸਤਰੀਆਂ ਦੀ ਭਾਗੀਦਾਰੀ ਨੂੰ ਅਹਿਮੀਅਤ ਨਹੀਂ ਦਿੱਤੀ ਜਾਂਦੀ। ਧਰਮ ਨਾਲ ਸੰਬੰਧਿਤ ਕਿਸੇ ਵੀ ਦਰਪੇਸ਼ ਚੁਣੌਤੀ ਦੇ ਹੱਲ ਲਈ ਮਰਦ ਆਪਣੇ-ਆਪ ਨੂੰ ਹੀ ਅੱਗੇ ਰੱਖਦੇ ਹਨ ਅਤੇ ਇਸਤਰੀ ਨੂੰ ਪਿੱਛੇ। ਇਸਤਰੀਆਂ ਨੂੰ ਘਰਾਂ ਦੇ ਕੰਮਾਂ ਵਿਚ ਉਲਝਾ ਕੇ ਰੱਖ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਨੂੰ ਕੇਵਲ ਪਤਨੀ ਅਤੇ ਮਾਂ ਦੇ ਤੌਰ ’ਤੇ ਜੀਵਨ ਜਿਉਣ ਤੀਕ ਸੀਮਤ ਕਰ ਦਿੱਤਾ ਜਾਂਦਾ ਹੈ। ਸਿੱਖ ਸਮਾਜ ਅੰਦਰ ਇਸਤਰੀਆਂ ਨਾਲ ਇਹ ਵਿਵਹਾਰ ਆਮ ਵਰਤਾਰਾ ਬਣ ਚੁੱਕਾ ਹੈ। ਅਜਿਹੇ ਵਿਚ ਇਹ ਕਹਿਣਾ ਅਣ-ਉਚਿਤ ਨਹੀਂ ਹੋਵੇਗਾ ਕਿ ਸਿੱਖ ਇਸਤਰੀਆਂ ਨੂੰ ਸਿੱਖ ਇਤਿਹਾਸ ਅਤੇ ਸਿੱਖੀ ਸਿਧਾਂਤਾਂ ਦੀ ਜਾਣਕਾਰੀ ਨਾ ਮਿਲ ਸਕਣ ਪਿੱਛੇ ਅਖੌਤੀ ਮਰਦ ਪ੍ਰਧਾਨਤਾ ਮੁੱਢਲੇ ਰੂਪ ਵਿਚ ਜ਼ਿੰਮੇਵਾਰ ਹੈ।

**ਇਸਤਰੀ ਲਈ ਧਰਮ ਦੀ ਮਹੱਤਤਾ:** ਕਿਸੇ ਇਸਤਰੀ ਲਈ ਧਰਮ ਦੀ ਜ਼ਰੂਰਤ ਅਤੇ ਮਹੱਤਤਾ ਬਾਰੇ ਬਹੁਤਾ ਵਿਸਥਾਰ ਦੇਣ ਦੀ ਲੋੜ ਨਹੀਂ ਜਾਪਦੀ ਕਿਉਂਕਿ ਇਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਪਾਵਨ ਗੁਰਬਾਣੀ ਸਦੀਆਂ ਤੋਂ ਸਮਝਾ ਰਹੀ ਹੈ ਕਿ ਧਰਮ ਦੇ ਬਿਨਾਂ ਕਿਸੇ ਨੂੰ ਵੀ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ ਹੈ ਅਤੇ ਨਾ ਹੀ ਕਿਸੇ ਦਾ ਭਲਾ ਹੋ ਸਕਦਾ ਹੈ, ਫਿਰ ਚਾਹੇ ਉਹ ਇਸਤਰੀ ਹੋਵੇ ਜਾਂ ਮਰਦ ਹੋਵੇ। ਗੁਰੂ ਤੋਂ ਬੇਮੁਖ ਹੋ ਕੇ ਸਿੱਖ ਇਸਤਰੀ ਜਿੱਥੇ ਆਪਣਾ ਜੀਵਨ ਵਿਅਰਥ ਕਰਦੀ ਹੈ, ਉੱਥੇ ਹੀ

ਆਪਣੀ ਹੋਣ ਵਾਲੀ ਸੰਤਾਨ ਨੂੰ ਸਿੱਖੀ ਤੋਂ ਦੂਰ ਲਿਜਾਣ ਦੀ ਦੋਸ਼ੀ ਬਣ ਜਾਂਦੀ ਹੈ।

**ਸਿੱਟਾ:** ਗਰੂਮਿੰਗ, ਗ਼ੈਰ-ਸਿੱਖ ਨਾਲ ਵਿਆਹ ਜਾਂ ਅੰਤਰ-ਧਰਮ ਵਿਆਹ ਆਦਿ ਸਭ ਮਨੋਵਿਗਿਆਨਕ ਹਮਲੇ ਭਾਵ ਭਰਮਾਉਣ ਅਤੇ ਵਰਗਲਾਉਣ ਨਾਲ ਜੁੜੇ ਹੋਏ ਹਨ। ਕਿਸੇ ਦੂਜੇ ਧਰਮ ਦੀਆਂ ਇਸਤਰੀਆਂ ਨੂੰ ਭਰਮਾਉਣ ਅਤੇ ਵਰਗਲਾਉਣ ਦੀਆਂ ਘਟਨਾਵਾਂ ਦਾ ਚਲਣ ਸਮੁੱਚੇ ਸਮਾਜ ਦੇ ਸੰਤੁਲਨ ਲਈ ਬੇਹੱਦ ਖ਼ਤਰਨਾਕ ਹੈ। ਇਹ ਫਿਰਕੂ ਭਾਵਨਾ ਨੂੰ ਭੜਕਾਉਣ ਦੇ ਨਾਲ-ਨਾਲ ਸਮਾਜ ਅੰਦਰ ਆਪਸੀ ਸਹਿਹੋਂਦ ਤੇ ਭਾਈਚਾਰਕ ਸਾਂਝ ਨੂੰ ਸੱਟ ਮਾਰਦਾ ਹੈ। ਹਿੰਦੂ ਧਰਮ ਦੇ ਲੋਕਾਂ ਵੱਲੋਂ ਹਿੰਦੂ ਇਸਤਰੀਆਂ ਦੇ ਗ਼ੈਰ-ਹਿੰਦੂਆਂ ਨਾਲ ਵਿਆਹਾਂ, ਰਿਸ਼ਤਿਆਂ ਅਤੇ ਧਰਮ ਪਰਿਵਰਤਨਾਂ ਦਾ ਜ਼ੋਰਦਾਰ ਵਿਰੋਧ ਕੀਤਾ ਜਾਂਦਾ ਹੈ। ਉਨ੍ਹਾਂ ਵੱਲੋਂ ਅੰਕੜਿਆਂ ਦੇ ਆਧਾਰ ’ਤੇ ਹਿੰਦੂ ਇਸਤਰੀਆਂ ਦੇ ਗੈਰ-ਹਿੰਦੂਆਂ ਨਾਲ ਹੋਏ ਵਿਆਹਾਂ ਅਤੇ ਧਰਮ ਪਰਿਵਰਤਨਾਂ ਦਾ ਵੇਰਵਾ ਪੇਸ਼ ਕਰਕੇ ਹਿੰਦੂ ਕੌਮ ਨੂੰ ਵੱਡੇ ਪੱਧਰ ’ਤੇ ਸਾਵਧਾਨ ਤੇ ਜਾਗਰੂਕ ਕੀਤਾ ਜਾਂਦਾ ਹੈ। ਪਰੰਤੂ ਦੂਜੇ ਪਾਸੇ ਸਿੱਖ ਸਮਾਜ ਅੰਦਰ ਅਜਿਹੀ ਜਾਗਰੂਕਤਾ ਦੀ ਵੱਡੀ ਘਾਟ ਨਜ਼ਰ ਆਉਂਦੀ ਹੈ।

ਅੰਤਰ-ਧਰਮ ਵਿਆਹ ਦੇ ਵਰਤਾਰੇ ਨਾਲ ਬਹੁ-ਗਿਣਤੀ ਵਾਲੇ ਧਰਮਾਂ ਨੂੰ ਭਾਵੇਂ ਘੱਟ ਫਰਕ ਪੈਂਦਾ ਹੈ ਪਰੰਤੂ ਘੱਟ-ਗਿਣਤੀ ਕੌਮ ਜਿਵੇਂ ਕਿ ਸਿੱਖ ਹਨ, ਨੂੰ ਵੱਡਾ ਨੁਕਸਾਨ ਸਹਿਣਾ ਪੈ ਰਿਹਾ ਹੈ। ਕਿਸੇ ਵੀ ਧਰਮ ਨੂੰ ਮੰਨਣ ਵਾਲਿਆਂ ਦੀ ਅਬਾਦੀ, ਘੱਟਣ ਜਾਂ ਵੱਧਣ ਲਈ ਬਾਕਾਇਦਾ ਤੌਰ ’ਤੇ ਉਸ ਧਰਮ ਦੀਆਂ ਇਸਤਰੀਆਂ ਉੱਪਰ ਨਿਰਭਰਤਾ ਬਣੀ ਹੁੰਦੀ ਹੈ। ਇਸ ਤਰ੍ਹਾਂ ਅੰਤਰ-ਧਰਮ ਵਿਆਹ ਜਿੱਥੇ ਸਿੱਖਾਂ ਦੀ ਅਬਾਦੀ ਘਟਾਉਣ ਅਤੇ ਸਿੱਖ ਇਸਤਰੀਆਂ ਦਾ ਅਧਿਆਤਮਕ ਜੀਵਨ ਨਸ਼ਟ ਕਰਨ ਦੇ ਹਮਲੇ ਵਜੋਂ ਨਸ਼ਰ ਹੋਇਆ ਹੈ, ਉੱਥੇ ਹੀ ਸਪੱਸ਼ਟ ਰੂਪ ਵਿਚ ਸਮੁੱਚੀ ਸਿੱਖ ਕੌਮ ਲਈ ਘਾਤਕ ਸਾਬਤ ਹੋਇਆ ਹੈ। ਸਿੱਖ ਸਮਾਜ ਅੰਦਰ ਇਸ ਵਰਤਾਰੇ ਪ੍ਰਤੀ ਜਾਗਰੂਕਤਾ ਪੈਦਾ ਕਰਨਾ ਕੌਮ ਦੀ ਵੱਡੀ ਲੋੜ ਹੈ। ਜ਼ੋਰਦਾਰ ਪ੍ਰਚਾਰ ਮੁਹਿੰਮ ਅਰੰਭ ਕੇ ਜਿੱਥੇ ਸਿੱਖ ਬੱਚੀਆਂ/ਇਸਤਰੀਆਂ ਨੂੰ ਸੁਚੇਤ ਕਰ ਕੇ ਬਚਾਇਆ ਜਾ ਸਕਦਾ ਹੈ, ਉਥੇ ਹੀ ਸਿੱਖ ਅਬਾਦੀ ਨੂੰ ਹੋਰ ਘੱਟਣ ਤੋਂ ਰੋਕਿਆ ਜਾ ਸਕਦਾ ਹੈ। ਅੱਜ ਲੋੜ ਹੈ ਕਿ ਸਮੂਹ ਸਿੱਖ ਇਸਤਰੀਆਂ ਨੂੰ ਸਿੱਖ ਧਰਮ ਦੇ ਸਿਧਾਂਤਾਂ, ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਤੋਂ ਜਾਣੂ ਕਰਵਾਉਣ ਲਈ ਵੱਡੇ ਉਪਰਾਲੇ ਕੀਤੇ ਜਾਣ। ਉਕਤ ਤੱਥਾਂ ਦੀ ਰੋਸ਼ਨੀ ਵਿਚ ਸਿੱਖ ਇਸਤਰੀਆਂ ਨੂੰ ਆਪ ਗੰਭੀਰਤਾ ਨਾਲ ਵਿਚਾਰ ਕਰਨ ਦੀ ਬੇਹੱਦ ਲੋੜ ਹੈ ਕਿ ਸਿੱਖ ਇਸਤਰੀ ਦੇ ਵਿਆਹ ਬਾਰੇ ਸ੍ਰੀ ਅਕਾਲ ਤਖਤ ਸਾਹਿਬ ਦੀ ਮਰਯਾਦਾ ਕੀ ਕਹਿੰਦੀ ਹੈ।

# ਕੇਸਾਂ ਦੀ ਮਹੱਤਤਾ

*-ਗਿ. ਜਸਬੀਰ ਸਿੰਘ 'ਤੇਗ'*

ਕਈ ਸਾਲ ਪਹਿਲਾਂ ਦੀ ਗੱਲ ਹੈ। ਮੇਰਾ ਲੜਕਾ ਅਮਰਜੀਤ ਸਿੰਘ ਜੋ ਦੂਸਰੀ ਕਲਾਸ ਵਿਚ ਪੜ੍ਹਦਾ ਸੀ, ਇਕ ਦਿਨ ਸਕੂਲੋਂ ਘਰ ਆਇਆ ਤੇ ਬੜੀ ਹੈਰਾਨੀ ਨਾਲ ਕਾਹਲੀ-ਕਾਹਲੀ ਕਹਿਣ ਲੱਗਾ, "ਪਾਪਾ, ਪਾਪਾ, ਅੱਜ ਸਾਡੀ ਕਲਾਸ ਵਿਚ ਪਤਾ ਕੀ ਹੋਇਆ!" ਮੈਂ ਕਿਹਾ, ਬੇਟਾ ਤੂੰ ਦੱਸੇਂਗਾ ਤਾਂ ਹੀ ਮੈਨੂੰ ਪਤਾ ਲੱਗੇਗਾ ਨਾ!" ਫਿਰ ਉਸੇ ਹੈਰਾਨਗੀ ਨਾਲ ਕਹਿਣ ਲੱਗਾ, "ਸਾਡੀ ਕਲਾਸ ਵਿਚ ਮੇਰਾ ਦੋਸਤ ਰਮਨਦੀਪ ਹੈ ਨਾ, ਸਾਡੀ ਮੈਡਮ ਦਾ ਮੁੰਡਾ; ਜੋ ਸਾਡੇ ਘਰ ਵੀ ਆਇਆ ਸੀ, ਉਹ ਅੱਜ ਆਪਣੇ ਵਾਲ (ਕੇਸ) ਕਟਵਾ ਕੇ ਆ ਗਿਆ।" ਕਲਾਸ ਦੇ ਸਾਰੇ ਮੋਨੇ ਮੁੰਡੇ ਉਹਨੂੰ ਵੇਖ ਕੇ ਬੜੇ ਹੀ ਖੁਸ਼ ਹੋਏ। ਤੇ ਪਾਪਾ, ਪਾਪਾ ਮੈਨੂੰ ਕਹਿਣ ਲੱਗਾ, "ਅਮਰਜੀਤ, ਵੇਖ ਮੈਂ ਅੱਜ ਸੁਹਣਾ ਲੱਗਦਾ ਹਾਂ ਨਾ! ਤੂੰ ਵੀ ਵਾਲ (ਕੇਸ) ਕਟਵਾ ਦੇ ਤੇ ਮੇਰੇ ਵਰਗਾ ਸੁਹਣਾ ਹੋ ਜਾ; ਅਸੀਂ ਦੋਨੇ ਦੋਸਤ ਇੱਕੋ ਜਿਹੇ ਹੋ ਜਾਵਾਂਗੇ!!" "ਪਾਪਾ, ਮੈਂ ਉਸ ਨਾਲ ਹੁਣ ਨਹੀਂ ਬੋਲਣਾ। ਮੈਂ ਉਸ ਨਾਲ ਕੱਟੀ ਕਰ ਦਿੱਤੀ ਹੈ।" ਮੈਂ ਆਪਣੇ ਬੱਚੇ ਦੀ ਗੱਲ ਸੁਣ ਕੇ ਬੜਾ ਹੈਰਾਨ ਹੋਇਆ ਕਿ ਅੱਜ ਸਿੱਖ ਪਰਵਾਰਾਂ ਵਿਚ ਕੈਸੀ ਗਿਰਾਵਟ ਆ ਰਹੀ ਹੈ, ਸਿੱਖ ਮਾਂ-ਬਾਪ ਆਪਣੇ ਬੱਚਿਆਂ ਨੂੰ ਸਿੱਖੀ ਬਾਰੇ ਜਾਂ ਸਿੱਖੀ ਸਰੂਪ ਬਾਰੇ ਕੋਈ ਵੀ ਜਾਣਕਾਰੀ ਨਹੀਂ ਦੇ ਰਹੇ। ਇਸੇ ਦਾ ਨਤੀਜਾ ਹੈ ਕਿ ਸਿੱਖੀ ਸਰੂਪ ਦਾ ਘਾਣ ਹੋ ਰਿਹਾ ਹੈ। ਜੇ ਇਸੇ ਤਰ੍ਹਾਂ ਸਿੱਖ ਬੱਚੇ ਸਿੱਖੀ ਸਰੂਪ ਨੂੰ ਤਿਲਾਂਜਲੀ ਦਿੰਦੇ ਰਹੇ ਤਾਂ ਆਉਣ ਵਾਲਾ ਸਮਾਂ ਬਹੁਤ ਭਿਆਨਕ ਹੋਵੇਗਾ।

ਮੈਂ ਆਪਣੇ ਬੱਚੇ ਨੂੰ ਸਿੱਖੀ-ਸਰੂਪ ਬਾਰੇ ਪੁਖ਼ਤਾ ਜਾਣਕਾਰੀ ਦੇਣ ਲਈ ਉਸ ਨੂੰ ਸ੍ਰੀ ਦਰਬਾਰ ਸਾਹਿਬ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਲੈ ਗਿਆ। ਕਿਉਂਕਿ ਬੱਚੇ ਦਾ ਅਬੋਧ ਮਨ ਤਸਵੀਰ ਦੇਖ ਕੇ ਉਸ ਬਾਰੇ ਜਾਣਕਾਰੀ ਹਾਸਲ ਕਰ ਕੇ ਠੀਕ ਪ੍ਰਭਾਵ ਕਬੂਲਦਾ ਹੈ। ਮੈਂ ਉਸ ਨੂੰ ਸਿੱਖ-ਇਤਿਹਾਸ ਨਾਲ ਸੰਬੰਧਿਤ ਸਾਰੇ ਚਿੱਤਰ ਦਿਖਾਏ। ਜਦ ਭਾਈ ਤਾਰੂ ਸਿੰਘ ਸ਼ਹੀਦ ਜੀ ਦੀ ਤਸਵੀਰ ਦਿਖਾਈ ਤੇ ਦੱਸਿਆ, "ਵੇਖ ਬੇਟਾ! ਭਾਈ ਸਾਹਿਬ ਨੇ ਮਰਨਾ ਕਬੂਲ ਕਰ ਲਿਆ ਪਰੰਤੂ ਆਪਣੇ ਕੇਸ ਨਹੀਂ ਕਟਵਾਏ। ਇਤਨਾ ਪਿਆਰ ਤੇ ਸਤਿਕਾਰ ਹੈ, ਸਿੱਖੀ ਵਿਚ ਕੇਸਾਂ ਦਾ। ਭਾਈ ਤਾਰੂ ਸਿੰਘ ਜੀ ਦੇ ਸਿਰ ਦੀ ਖੋਪਰੀ ਜੱਲਾਦ ਨੇ ਲਾਹ ਦਿੱਤੀ ਹੈ, ਪਰ ਭਾਈ ਸਾਹਿਬ ਦੇ ਕੇਸ ਸਾਬਤ ਹਨ।" ਬੇਟੇ ਦੀਆਂ, ਅੱਖਾਂ ਛਲਕ ਪਈਆਂ। ਬੜਾ ਭਾਵੁਕ ਹੋ ਕੇ ਕਹਿਣ ਲੱਗਾ, "ਪਾਪਾ ਜਿਹੜਾ ਰਮਨਦੀਪ ਮੈਨੂੰ ਕਹਿੰਦਾ ਸੀ ਨਾ ਕਿ ਤੂੰ ਵੀ ਵਾਲ ਕਟਵਾ ਦੇ, ਮੈਂ ਕਲ੍ਹ ਉਸ ਨੂੰ ਸਕੂਲ ਜਾ ਕੇ ਭਾਈ ਤਾਰੂ ਸਿੰਘ ਜੀ ਦੀ ਸਾਖੀ ਸੁਣਾਊਂਗਾ।" ■

** ਮਕਾਨ ਨੰ. ੯੦੪੯, ਗਲੀ ਨੰ. ੦੬ ਕੋਟ ਬਾਬਾ ਦੀਪ ਸਿੰਘ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੮੮੬੪੭੨੨੫*

# ਜਗਤ ਜੂਠ ਤਮਾਕੂ ਦਾ ਬਹੁਘਾਤੀ ਪ੍ਰਭਾਵ

*-ਸ. ਗੁਰਦੀਪ ਸਿੰਘ**

ਸਿਹਤ ਦੀ ਤੰਦਰੁਸਤੀ ਅਤੇ ਤਮਾਕੂ ਦੇ ਬੁਰੇ ਪ੍ਰਭਾਵ ਤੋਂ ਲੋਕਾਂ ਨੂੰ ਜਾਣੂ ਕਰਵਾਉਣ ਲਈ ਹਰ ਸਾਲ ੩੧ ਮਈ ਨੂੰ ਵਿਸ਼ਵ ਤਮਾਕੂ ਰਹਿਤ ਦਿਵਸ (World No Tobacco Day) ਤਮਾਕੂ ਅਤੇ ਸਿਗਰਟ-ਨੋਸ਼ੀ ਤੋਂ ਹੋਣ ਵਾਲੇ ਨੁਕਸਾਨ ਬਾਬਤ ਲੋਕਾਂ ਨੂੰ ਜਾਗਰੂਕ ਕਰਨ ਦੇ ਉਦੇਸ਼ ਨਾਲ ਮਨਾਇਆ ਜਾਂਦਾ ਹੈ। ਵਿਸ਼ਵ ਸਿਹਤ ਸੰਗਠਨ ਦੇ ਅਨੁਸਾਰ ਹਰ ਸਾਲ ਦੁਨੀਆ ਵਿਚ ਲੱਖਾਂ ਲੋਕ ਤਮਾਕੂ ਦੇ ਸੇਵਨ ਨਾਲ ਹੋਣ ਵਾਲੀਆਂ ਬਿਮਾਰੀਆਂ ਕਾਰਨ ਆਪਣੀ ਜਾਨ ਗੁਆ ਬੈਠਦੇ ਹਨ।

ਗੁਰਮਤਿ ਵਿਚ ਤਮਾਕੂ ਦਾ ਪ੍ਰਯੋਗ ਵਰਜਿਤ ਹੈ। ਸਿੱਖ ਰਹਿਤ ਮਰਯਾਦਾ ਅਨੁਸਾਰ ਤਮਾਕੂ ਦਾ ਸੇਵਨ ਚਾਰ ਕੁਰਹਿਤਾਂ ਵਿਚ ਸ਼ਾਮਲ ਹੈ। ਅੰਮ੍ਰਿਤ ਛਕਣ ਉਪਰੰਤ ਤਮਾਕੂ ਦੀ ਵਰਤੋਂ ਕਰਨ ਵਾਲਾ ਪਤਿਤ ਭਾਵ ਧਰਮ ਤੋਂ ਗਿਰਿਆ ਹੋਇਆ ਜਾਣਿਆ ਜਾਂਦਾ ਹੈ।

"ਗੁਰਮਤਿ ਵਿਚ ਤਮਾਕੂ ਦਾ ਪੂਰਨ ਤਿਆਗ ਹੈ। ਅਰ ਇਸਦਾ ਨਾਮ ਜਗਤਜੂਠ, ਬਿਖਯਾ ਤਥਾ ਗੰਦਾਧੂਮ ਲਿਖਿਆ ਹੈ, *ਜਗਤਜੂਠ ਤੇ ਰਹੀਯੇ ਦੂਰ* (ਗੁ. ਪ੍ਰ. ਸੂ. ਗ੍ਰੰ.), *ਬਿਖਯਾ ਕਿਰਿਆ ਭੱਦਨ ਤਯਾਗੋ* (ਗੁ.ਬਿ. ੧੦), *ਗੰਦਾਧੂਮ ਬੰਸ ਤੇ ਤਯਾਗਹੁ॥ ਅਤਿ ਗਲਾਨਿ ਇਸ ਤੇ ਧਰ ਭਾਗਹੁ* (ਗੁ. ਪ੍ਰ. ਸੂ.)"

*"ਕੁੱਠਾ, ਹੁੱਕਾ, ਚਰਸ, ਤਮਾਕੂ। ਗਾਂਜਾ, ਟੋਪੀ, ਤਾੜੀ, ਖਾਕੂ।*
*ਇਨ ਕੀ ਓਰ ਨ ਕਬਹੂ ਦੇਖੈ। ਰਹਤਵੰਤ ਜੋ ਸਿੰਘ ਬਿਸੇਖੈ। "*

*(ਰਹਿਤਨਾਮਾ, ਭਾਈ ਦੇਸਾ ਸਿੰਘ)*

ਇਕ ਸਾਖੀ ਪ੍ਰਚਲਿਤ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਘੋੜਾ ਤਮਾਕੂ ਦਾ ਖੇਤ ਵੇਖ ਕੇ ਰੁਕ ਗਿਆ। ਇਸ ਸੰਕੇਤ ਤੋਂ ਸੇਧ ਮਿਲਦੀ ਹੈ ਕਿ ਜਿਸ ਫਸਲ ਵਿਚ ਗੁਰੂ ਸਾਹਿਬ ਜੀ ਦੇ ਘੋੜੇ ਨੇ ਵੀ ਪੈਰ ਨਾ ਰੱਖਿਆ, ਉਸ ਦਾ ਉਤਪਾਦ ਜਾਂ ਸੇਵਨ ਕਰਨ ਵਾਲਾ ਸਿੱਖ ਨਹੀਂ ਹੋ ਸਕਦਾ।

ਆਪਣੀ ਧਰਮ-ਯੁਕਤੀ ਦੇ ਕਾਰਨ ਜੰਜੀਆ ਨਾਮ ਦਾ ਧਾਰਮਿਕ ਵਿਅਕਤੀ 'ਜੰਜੀਆ ਜੁਗਤ' ਨਾਮ ਦੇ ਨਾਲ ਪ੍ਰਸਿੱਧ ਸੀ, ਪਰੰਤੂ ਤਮਾਕੂ ਸੇਵਨ ਦੀ ਬੁਰੀ ਆਦਤ ਨੇ ਉਸ ਨੂੰ ਆਪਣੀ ਜਕੜ ਵਿਚ ਲੈ ਲਿਆ ਸੀ। ਜਦ ਉਹ ਕੀਰਤਪੁਰ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਉਸ ਨੇ ਬੇਨਤੀ ਕੀਤੀ ਕਿ ਉਹ ਧਰਮ-ਕਰਮ ਦਾ ਪੂਰਾ ਨੇਮੀ ਹੈ; ਪਰ ਉਸ ਨੂੰ ਆਤਮਿਕ ਵਿਕਾਸ ਪ੍ਰਾਪਤ ਨਹੀਂ

**# ੩੦੨, ਕਿਦਵਾਈ ਨਗਰ, ਲੁਧਿਆਣਾ-੧੪੧੦੦੮; ਮੋ. ੯੮੮੮੧ ੨੬੬੯੦*

ਹੋਇਆ। ਗੁਰੂ ਸਾਹਿਬ ਜੀ ਨੇ ਉਪਦੇਸ਼ ਦਿੱਤਾ- ਜਦ ਤਕ ਤਮਾਕੂ ਸੇਵਨ ਦੀ ਬੁਰੀ ਲੱਤ ਤੋਂ ਛੁਟਕਾਰਾ ਪ੍ਰਾਪਤ ਨਹੀਂ ਕਰ ਲੈਂਦੇ, ਤਦ ਤਕ ਆਤਮਿਕ ਸ਼ਾਂਤੀ ਨਹੀਂ ਮਿਲੇਗੀ। ਇਸ 'ਤੇ ਜੰਜੀਆ ਨੂੰ ਬਹੁਤ ਸ਼ਰਮ ਆਈ ਤੇ ਉਸ ਨੇ ਪ੍ਰਣ ਕਰ ਲਿਆ ਕਿ ਅੱਗੋਂ ਤੋਂ ਉਹ 'ਜਗਤ ਜੂਠ' ਦਾ ਸੇਵਨ ਨਹੀਂ ਕਰੇਗਾ। ਉਸ ਨੇ ਆਪ ਤਮਾਕੂ ਪੀਣਾ ਛੱਡ ਦਿੱਤਾ ਅਤੇ ਦੂਸਰਿਆਂ ਨੂੰ ਵੀ ਇਸ ਆਦਤ ਤੋਂ ਨਿਜਾਤ ਪਾਉਣ ਦੀ ਪ੍ਰੇਰਨਾ ਦਿੱਤੀ।

ਤਮਾਕੂ ਸੇਵਨ ਇਕ ਵਿਸ਼ਵਵਿਆਪੀ ਸਮੱਸਿਆ ਹੈ। ਇਸ ਨਾਲ ਜੁੜੀਆਂ ਸਰੀਰ ਦੇ ਹਰ ਅੰਗ ਦੀਆਂ ਸਮੱਸਿਆਵਾਂ: ਕੈਂਸਰ, ਦਿਲ ਅਤੇ ਗੁਰਦੇ ਦੀਆਂ ਬਿਮਾਰੀਆਂ ਦੇ ਬਾਵਜੂਦ ਇਸਦੇ ਸੇਵਨ ਪ੍ਰਤੀ ਸੁਚੇਤਤਾ ਦੀ ਘਾਟ ਹੈ। ਇਸ ਦੇ ਹਾਨੀਕਾਰਕ ਸਿੱਟਿਆਂ ਦਾ ਪਤਾ ੧੫-੨੦ ਸਾਲ ਤੋਂ ਬਾਅਦ ਲੱਗਦਾ ਹੈ। ਤਮਾਕੂਨੋਸ਼ੀ ਨਾਲ ਮਨੁੱਖ ਨੂੰ ਸਮਾਜਿਕ, ਪਰਵਾਰਿਕ ਅਤੇ ਆਰਥਿਕ ਨੁਕਸਾਨ ਹੁੰਦਾ ਹੈ। ਤਮਾਕੂ ਦਾ ਸੇਵਨ ਕਰਨ ਵਾਲੇ ਜ਼ਿਆਦਾਤਰ ਪਤਲੀ ਆਰਥਿਕਤਾ ਵਾਲੇ ਹੁੰਦੇ ਹਨ। ਨਸ਼ਾਖੋਰੀ ਤੋਂ ਬਾਅਦ ਦੀ ਬਿਮਾਰੀ ਪਰਵਾਰ ਨੂੰ ਉਜਾੜ ਦਿੰਦੀ ਹੈ। ਪਰਵਾਰ ਦਾ ਕਮਾਊ ਜਾਣ ਨਾਲ ਪਿੱਛੋਂ ਪਤਨੀ ਅਤੇ ਬੱਚਿਆਂ ਨੂੰ ਦਰ-ਦਰ ਦੀਆਂ ਠੋਕਰਾਂ ਖਾਣੀਆਂ ਪੈਂਦੀਆਂ ਹਨ। ਕਈ ਵਾਰ ਤਾਂ ਉਸ ਦੀ ਵਿਧਵਾ ਪਤਨੀ ਨੂੰ ਸਮਾਜ ਦੇ ਕੁਝ ਲੋਕਾਂ ਵੱਲੋਂ ਸਰੀਰਕ ਅਤੇ ਆਰਥਿਕ ਸ਼ੋਸ਼ਣ ਝੱਲਣਾ ਪੈਂਦਾ ਹੈ।

ਤਮਾਕੂ ਦੀ ਸਭ ਤੋਂ ਜ਼ਿਆਦਾ ਵਰਤੋਂ ਨਸ਼ੇ ਦੇ ਤੌਰ 'ਤੇ ਪਾਨ ਮਸਾਲਾ, ਜਰਦਾ, ਬੀੜੀਆਂ, ਸਿਗਰਟਾਂ, ਖੈਣੀ, ਚਿਲਮ ਤੇ ਹੁੱਕੇ ਆਦਿ ਰਾਹੀਂ ਹੁੰਦੀ ਹੈ। ਤਮਾਕੂ ਦੇ ਹਾਨੀਕਾਰਕ ਪ੍ਰਭਾਵ ਇਸ ਦੇ ਧੂੰਏਂ ਵਿਚਲੇ ਹਜ਼ਾਰਾਂ ਤਰ੍ਹਾਂ ਦੇ ਵੱਖ-ਵੱਖ ਸੰਯੋਗਾਂ (ਜਿਵੇਂ ਕਿ ਬੈਂਜਪਾਇਰੀਨ, ਫਾਰਮੈਲਡੀਹਾਈਡ, ਕੈਡਮੀਅਮ, ਗਿਲਟ ਸੰਖੀਆ, ਫਿਨੋਲ ਆਦਿ) ਕਰਕੇ ਉਪਜਦੇ ਹਨ। ਤਮਾਕੂਨੋਸ਼ੀ ਵਿੱਚੋਂ ੨੧ ਤਰ੍ਹਾਂ ਦਾ ਜ਼ਹਿਰ ਪੈਦਾ ਹੁੰਦਾ ਹੈ। ਜਿਨ੍ਹਾਂ ਵਿੱਚੋਂ ਨਿਕੋਟੀਨ ਸਭ ਤੋਂ ਜ਼ਹਿਰੀਲੀ ਹੈ। ਤਮਾਕੂ ਦਾ ਸੇਵਨ ਕਰਨ ਨਾਲ ਇਨਸਾਨ ਨੂੰ ਲਗਪਗ ੩੦ ਤਰ੍ਹਾਂ ਦੀਆਂ ਬਿਮਾਰੀਆਂ ਲੱਗ ਸਕਦੀਆਂ ਹਨ।

ਤਮਾਕੂ ਵਿਚ ਤਕਰੀਬਨ ੪੦੦੦ ਰਸਾਇਣਿਕ ਤੱਤ ਹੁੰਦੇ ਹਨ। ਜਿਨ੍ਹਾਂ ਵਿੱਚੋਂ ੪੩ ਰਸਾਇਣ ਕੈਂਸਰ ਕਰਨ ਵਾਲੇ ਹਨ। 'ਤਾਰ' ਇਨ੍ਹਾਂ ਵਿੱਚੋਂ ਇੱਕ ਹੈ। ਕੈਂਸਰ ਤੋਂ ਇਲਾਵਾ ਸਰੀਰ ਦਾ ਹੋਰ ਨੁਕਸਾਨ ਕਰਨ ਵਾਲੇ ਤੱਤ ਨਿਕੋਟੀਨ, ਕਾਰਬਨ ਮੋਨੋਆਕਸਾਈਡ (ਮਾਰਸ ਗੈਸ), ਐਲੀਜੀਨ ਅਤੇ ਅਮੋਨੀਆ ਆਦਿ ਹਨ; ਜੋ ਦਿਲ ਤੇ ਖ਼ੂਨ ਦੀਆਂ ਨਾੜੀਆਂ ਦੀਆਂ ਬਿਮਾਰੀਆਂ, ਸਾਹ ਪ੍ਰਣਾਲੀ ਅਤੇ ਖੁਰਾਕ ਪ੍ਰਣਾਲੀ ਦੀਆਂ ਬਿਮਾਰੀਆਂ ਨਾਲ ਜੁੜੀਆਂ ਹਨ। ਇਸ ਵਿਚਲੇ ਵਿਸ਼ੈਲੇ ਅੰਸ਼ ਦਿਲ, ਦਿਮਾਗ, ਗੁਰਦੇ, ਮਿਹਦੇ, ਸਾਹ ਪ੍ਰਣਾਲੀ ਤੇ ਪ੍ਰਜਣਨ ਪ੍ਰਣਾਲੀ 'ਤੇ ਬੁਰਾ ਅਸਰ ਪਾਉਂਦੇ ਹਨ। ਨਿਕੋਟੀਨ ਦਿਲ ਦੀ ਗਤੀ ਅਤੇ ਬਲੱਡ ਪ੍ਰੈਸ਼ਰ ਨੂੰ ਤੇਜ਼ ਕਰਦਾ ਹੈ।

ਭਾਰਤ ਵਿਚ ਮੂੰਹ ਦੇ ਕੈਂਸਰ ਦੇ ਮਾਮਲੇ ਸੰਸਾਰ ਵਿਚ ਸਭ ਤੋਂ ਵੱਧ ਹਨ। ਤਮਾਕੂ ਦੇ

ਸੇਵਨ ਕਾਰਨ ਫੇਫੜਿਆਂ ਦੇ ਕੈਂਸਰ ਹੋਣ ਦਾ ਗੰਭੀਰ ਖ਼ਤਰਾ ਹੁੰਦਾ ਹੈ। ਤਮਾਕੂ ਦਾ ਸੇਵਨ ਕਰਨ ਵਾਲੇ ਅਕਸਰ ਹੀ ਦਮੇ ਦੇ ਸ਼ਿਕਾਰ ਹੁੰਦੇ ਹਨ। ਧੂੰਏਂ ਕਾਰਨ ਬਲਗਮ ਤੇਜ਼ੀ ਨਾਲ ਪੈਦਾ ਹੋਣ ਲੱਗਦੀ ਹੈ ਤੇ ਬਾਹਰ ਕੱਢਣ ਵਿਚ ਬਹੁਤ ਔਖ ਹੁੰਦੀ ਹੈ। ਹੌਲੀ-ਹੌਲੀ ਤਮਾਕੂ ਦਾ ਸੇਵਨ ਕਰਨ ਵਾਲਾ ਇਨਸਾਨ ਫੇਫੜਿਆਂ, ਤਪਦਿਕ ਤੇ ਦਮੇ ਦਾ ਰੋਗੀ ਬਣ ਜਾਂਦਾ ਹੈ। ਮੂੰਹ, ਜੀਭ, ਖੁਰਾਕ ਨਾਲੀ ਅਤੇ ਮਿਹਦੇ ਦੇ ਕੈਂਸਰ ਦਾ ਵੱਡਾ ਕਾਰਨ ਤਮਾਕੂ ਦਾ ਪ੍ਰਯੋਗ ਹੀ ਹੁੰਦਾ ਹੈ। ਤਮਾਕੂ ਦਾ ਸੇਵਨ ਕਰਨ ਨਾਲ ਸੁਆਦ ਅਤੇ ਸੁਣਨ ਸ਼ਕਤੀ ਘਟ ਜਾਂਦੀ ਹੈ। ਤਮਾਕੂਨੋਸ਼ੀ ਉਮਰ ਤੋਂ ਪਹਿਲਾਂ ਬੁੱਢਾ ਕਰ ਦਿੰਦੀ ਹੈ। ਨਾਮਰਦੀ, ਚਿਹਰੇ 'ਤੇ ਚਿਬ ਤੇ ਸਮੇਂ ਤੋਂ ਪਹਿਲਾਂ ਝੁਰੜੀਆਂ ਤਮਾਕੂਨੋਸ਼ੀ ਦੇ ਕਾਰਨ ਹੁੰਦੀਆਂ ਹਨ। ਇਸਤਰੀਆਂ ਲਈ ਤਮਾਕੂਨੋਸ਼ੀ ਸਭ ਤੋਂ ਵੱਧ ਖ਼ਤਰਨਾਕ ਹੈ। ਬਾਂਝ ਹੋਣ ਦਾ ਖ਼ਤਰਾ ਬਣ ਜਾਂਦਾ ਹੈ, ਪੇਟ ਵਿਚ ਪਲ਼ ਰਹੇ ਬੱਚੇ ਨੂੰ ਪੂਰੀ ਤਰਾਂ ਆਕਸੀਜਨ ਨਹੀਂ ਮਿਲਦੀ, ਸਿਹਤ ਕਮਜ਼ੋਰ ਹੋ ਜਾਂਦੀ ਹੈ, ਕਈ ਵਾਰੀ ਬੱਚਾ ਪੇਟ ਵਿਚ ਹੀ ਮਰ ਜਾਂਦਾ ਹੈ। ਇੱਥੋਂ ਤਕ ਕਿ ਜਨਮ ਲੈਣ ਤੋਂ ਬਾਅਦ ਵੀ ਬੱਚੇ ਦੀ ਸਿਹਤ ਕਮਜ਼ੋਰ ਹੀ ਰਹਿੰਦੀ ਹੈ। ਜੇਕਰ ਪਤੀ-ਪਤਨੀ ਦੋਵੇਂ ਤਮਾਕੂ ਦਾ ਸੇਵਨ ਕਰਦੇ ਹੋਣ ਤਾਂ ਉਹ ਪੁਸ਼ਤੈਨੀ ਨਾ-ਮੁਰਾਦ ਬਿਮਾਰੀਆਂ ਦੇ ਬੀਜ ਬੀਜਦੇ ਹਨ। ਦਿਲ ਦੀਆਂ ਬਿਮਾਰੀਆਂ ਵਾਲੇ ਮਰੀਜ਼ਾਂ ਵਿੱਚੋਂ ਕਈ ਮਰੀਜ਼ ਤਮਾਕੂ ਦੀ ਵਰਤੋਂ ਕਰਨ ਵਾਲੇ ਹੁੰਦੇ ਹਨ।

**ਸੈਕਿੰਡ ਹੈਂਡ ਸਮੋਕਿੰਗ:**

ਤਮਾਕੂਨੋਸ਼ ਦੇ ਮੂੰਹ 'ਚੋਂ ਨਿਕਲਿਆ ਧੂੰਆਂ ਨੇੜੇ ਬੈਠੇ ਵਿਅਕਤੀ ਨੂੰ ਵੀ ਆਪਣੀ ਲਪੇਟ ਵਿਚ ਲੈ ਲੈਂਦਾ ਹੈ।

**ਥਰਡ ਹੈਂਡ ਸਮੋਕਿੰਗ:**

ਕਿਸੇ ਵਿਅਕਤੀ ਵੱਲੋਂ ਸਿਗਰਟਨੋਸ਼ੀ ਕਰਨ ਤੋਂ ਬਾਅਦ (ਬੰਦ ਕਮਰੇ, ਹਾਲ, ਸਟੋਰ ਆਦਿ ਵਿਚ ਸਤਹਿ, ਕੱਪੜੇ, ਦੀਵਾਰਾਂ, ਕਾਲੀਨ, ਪਰਦੇ, ਚਮੜਾ, ਫਰਨੀਚਰ, ਚਮੜੀ 'ਤੇ) ਛੱਡੇ ਗਏ ਸਿਗਰਟ ਅਤੇ ਧੂੰਆਂ ਨਿਕੋਟੀਨ ਤੇ ਹੋਰ ਰਸਾਇਣਾਂ ਦਾ ਸੰਯੋਜਕ ਹੈ। ਨਿਕੋਟੀਨ ਹਵਾ ਵਿਚ ਨਾਈਟਰੇਟ ਦੇ ਨਾਲ ਪ੍ਰਤੀਕਿਰਿਆ ਕਰ ਸਕਦਾ ਹੈ। ਜਦੋਂ ਇਨਸਾਨ ਕਿਸੇ ਨੂੰ ਸਿਗਰਟ ਪੀਂਦੇ ਹੋਏ ਦੇਖਦਾ ਹੈ ਤਾਂ ਦੂਰ ਰਹਿ ਸਕਦਾ ਹੈ। ਪਰ ਤੀਸਰੇ ਹੱਥ ਦੇ ਧੂੰਏਂ ਤੋਂ ਹੋਣ ਵਾਲੇ ਜ਼ਹਿਰ ਤੋਂ ਅਨਜਾਣ ਹੋ ਸਕਦਾ ਹੈ। ਥਰਡ ਹੈਂਡ ਧੂੰਏਂ ਦਾ ਅਸਰ ਲੰਮੇ ਸਮੇਂ ਤਕ ਰਹਿੰਦਾ ਹੈ। ਸੈਕੰਡ ਹੈਂਡ ਧੂੰਆਂ ਖਿੜਕੀ (ventilation) ਰਾਹੀਂ ਹਟਾਇਆ ਜਾ ਸਕਦਾ ਹੈ। ਜਦਕਿ ਥਰਡ ਹੈਂਡ ਧੂੰਆਂ ਕਈ ਦਿਨਾਂ ਜਾਂ ਮਹੀਨਿਆਂ ਤਕ ਵਸਤੂਆਂ 'ਤੇ ਚਿਪਕਿਆ ਰਹਿ ਸਕਦਾ ਹੈ। ਜਦੋਂ ਇਨਸਾਨ ਧੂੰਏਂ ਦੇ ਸੰਪਰਕ ਵਿਚ ਆਉਂਦਾ ਹੈ ਤਾਂ ਹਵਾ ਵਿਚ ਮੌਜੂਦ ਤੀਸਰਾ ਧੂੰਆਂ ਉਸ ਦੇ ਕੱਪੜਿਆਂ (ਖਾਸ ਕਰਕੇ ਸੂਤੀ) ਵਿਚ ਸਮਾਅ ਜਾਂਦਾ ਹੈ। ਜਦੋਂ ਉਹ ਇਨਸਾਨ ਘਰ ਜਾਂਦਾ ਹੈ; ਆਪਣੇ ਬੱਚੇ ਨੂੰ ਉਠਾਉਂਦਾ ਹੈ ਤਾਂ ਉਸ ਦੇ ਕੱਪੜੇ 'ਤੇ ਲੱਗੇ ਤੀਜੇ ਧੂੰਏਂ ਦੀ ਗੰਧ ਬੱਚੇ ਸਰੀਰ ਵਿਚ ਚਲੀ ਜਾਂਦੀ ਹੈ।

ਅੰਤਰਰਾਸ਼ਟਰੀ ਹਵਾਈ ਅੱਡਿਆਂ ਦੇ ਟਰਮੀਨਲਾਂ ਦੇ ਅੰਦਰ ਸਮੋਕਿੰਗ ਦੀ

ਇਜਾਜ਼ਤ ਨਹੀਂ ਹੁੰਦੀ। ਸੰਸਾਰ ਵਿਚ(ਕੁਝ ਟਰਮੀਨਲਾਂ ਨੂੰ ਛੱਡ ਕੇ)ਸਮੋਕ ਜ਼ੋਨ ਬਣੇ ਹੁੰਦੇ ਹਨ। ਸਮੋਕਿੰਗ ਜ਼ੋਨ ਤੋਂ ਬਾਹਰ ਤੰਮਾਕੂ ਪੀਣ ਵਾਲੇ ਨੂੰ ਸਜ਼ਾ ਵੀ ਹੋ ਸਕਦੀ ਹੈ ਤੇ ਹਵਾਈ ਸਫਰ ਤੋਂ ਮਨਾਹੀ ਵੀ ਹੋ ਸਕਦੀ ਹੈ।

ਤਮਾਕੂ ਦੀ ਵਰਤੋਂ ਇੱਕ ਜਾਨ-ਲੇਵਾ ਆਦਤ ਹੈ। ਤਮਾਕੂ ਦੀ ਵਰਤੋਂ ਕਿਸੇ ਰੂਪ ਵਿਚ ਭਾਵੇਂ ਬੀੜੀ ਸਿਗਰਟ ਹੋਵੇ ਜਾਂ ਗੁਟਖਾ ਤੇ ਪਾਨ ਮਸਾਲਾ ਹੋਵੇ; ਹਰ ਤਰ੍ਹਾਂ ਨੁਕਸਾਨਦਾਇਕ ਹੈ। ਜੋ ਆਪਣੇ ਹੱਥ ਦੀ ਹਥੇਲੀ 'ਤੇ ਤਮਾਕੂ ਰਗੜਦਾ ਹੈ, ਉਹ ਆਪਣੇ ਹੱਥ ਦੀਆਂ ਲਕੀਰਾਂ ਨੂੰ ਮਿਟਾ ਰਿਹਾ ਹੈ। ਆਪਣੀ ਜ਼ਿੰਦਗੀ ਨੂੰ ਧੂੰਏਂ ਵਿਚ ਨਹੀਂ ਉਡਾਉਣਾ ਚਾਹੀਦਾ।

ਸਮਾਜ ਵਿਚ ਫੈਲੀ ਇਸ ਘਾਤਕ ਅਤੇ ਗੁੰਝਲਦਾਰ ਬੁਰਾਈ ਬਾਬਤ ਡਾਕੂਮੈਂਟਰੀ ਫਿਲਮਾਂ, ਵਰਕਸ਼ਾਪਾਂ ਤੇ ਸੈਮੀਨਾਰਾਂ ਰਾਹੀਂ ਸਕੂਲਾਂ ਵਿਚ ਸੁਚੇਤ ਕਰਨ ਦਾ ਉਪਰਾਲਾ ਕਰਨਾ ਚਾਹੀਦਾ ਹੈ। ਨਸ਼ਿਆਂ ਦੀ ਵਰਤੋਂ ਇੱਕ ਬਹੁਪੱਖੀ ਅਤੇ ਬਹੁਘਾਤੀ ਸਮੱਸਿਆ ਹੈ। ਬਹੁਪੱਖੀ ਸਮੱਸਿਆ ਦੇ ਹੱਲ ਵੀ ਬਹੁਪੱਖੀ ਹੁੰਦੇ ਹਨ। ਸਭ ਦੀ ਭੂਮਿਕਾ ਵਿਚ ਵਿਅਕਤੀ, ਪਰਵਾਰ, ਸਮਾਜ ਤੇ ਸਰਕਾਰ ਸਭ ਦੀ ਭੂਮਿਕਾ ਸ਼ਾਮਲ ਹੁੰਦੀ ਹੈ। ਨਸ਼ਿਆਂ ਦੇ ਖ਼ਿਲਾਫ ਜਾਗ੍ਰਿਤੀ ਮੁਹਿੰਮ ਚਲਾਉਣੀ ਚਾਹੀਦੀ ਹੈ। ਇਸ ਵਿਚ ਅਧਿਆਪਕ, ਪ੍ਰੋਫ਼ੈਸਰ, ਰਾਗੀ, ਢਾਡੀ, ਕਥਾਵਾਚਕ, ਗਾਇਕ, ਕਲਾਕਾਰ, ਡਾਕਟਰ, ਕੈਮਿਸਟ ਤੇ ਮੀਡੀਆ ਆਦਿ ਸਭ ਆਪਣਾ ਫਰਜ਼ ਪਛਾਣਦੇ ਹੋਏ ਸ਼ਾਮਲ ਹੋਣ। ■

---

**ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ (ਊਨਾ)** ***ਪੰਨਾ ੨੪ ਦਾ ਬਾਕੀ***

- ਪ੍ਰਚਾਰ ਸਦਕਾ ਨੌਜਵਾਨਾਂ ਵਿਚ ਕੇਸਾਂ ਪ੍ਰਤੀ ਸਤਿਕਾਰ ਪੈਦਾ ਕੀਤਾ ਜਾ ਰਿਹਾ ਹੈ ਤੇ ਨੌਜਵਾਨ ਵੀਰ ਕੈਂਪ ਵਿਚ ਹਾਜ਼ਰੀਆਂ ਭਰ ਕੇ ਦਸਤਾਰਾਂ ਸਜਾਉਣ ਦਾ ਪ੍ਰਣ ਵੀ ਕਰਦੇ ਹਨ।
- ਨੌਜਵਾਨਾਂ ਨੂੰ ਗੁਰਬਾਣੀ ਸੰਥਿਆ ਕਰਵਾ ਕੇ ਪਾਠ ਕਰਨ ਦੇ ਯੋਗ ਬਣਾਇਆ ਜਾਂਦਾ ਹੈ।
- ਨੌਜਵਾਨਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਭਰਤੀ ਕਰਵਾਇਆ ਜਾਂਦਾ ਹੈ।

**੫. ਮੌਜੂਦਾ ਮੁਲਾਜ਼ਮ:-** ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਵਿਚ ਇਸ ਸਮੇਂ ੧੧ (ਗਿਆਰ੍ਹਾਂ) ਮੁਲਾਜ਼ਮ ਹਨ, ਜਿਨ੍ਹਾਂ ਵਿਚ ਭਾਈ ਗੁਰਦੀਪ ਸਿੰਘ ਇੰਚਾਰਜ/ਨਿਗਰਾਨ, ੦੬ ਪ੍ਰਚਾਰਕ, ੦੧ ਕਵੀਸ਼ਰੀ ਜਥਾ (ਤਿੰਨ ਮੈਂਬਰ) ਇੱਕ ਹੈਲਪਰ ਤੇ ਇੱਕ ਮਾਲੀ ਸੇਵਾ ਨਿਭਾਅ ਰਿਹਾ ਹੈ।

ਮਿਸ਼ਨ ਦੀ ਸਮੁੱਚੀ ਟੀਮ ਡਾ. ਦਿਲਜੀਤ ਸਿੰਘ ਭਿੰਡਰ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੁਯੋਗ ਅਗਵਾਈ ਵਿਚ ਹਿਮਾਚਲ ਪ੍ਰਦੇਸ਼ ਵਿਚ ਗੁਰਮਤਿ ਪ੍ਰਚਾਰ ਹਿੱਤ ਸਰਗਰਮ ਹੈ। ■

# ਮਈ ਅਤੇ ਜੂਨ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | | |
|---|---|---|
| ਸ਼ਹੀਦੀ ਜੋੜ-ਮੇਲਾ ਸ੍ਰੀ ਮੁਕਤਸਰ ਸਾਹਿਬ | ੨੧ ਵੈਸਾਖ | ੦੩ ਮਈ |
| ਜਨਮ ਸ. ਜੱਸਾ ਸਿੰਘ ਰਾਮਗੜ੍ਹੀਆ | ੨੩ ਵੈਸਾਖ | ੦੫ ਮਈ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅੰਗਦ ਦੇਵ ਜੀ | ੨੭ ਵੈਸਾਖ | ੦੯ ਮਈ |
| ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਿਹ ਦਿਵਸ | ੩੦ ਵੈਸਾਖ | ੧੨ ਮਈ |
| ਛੋਟਾ ਘੱਲੂਘਾਰਾ ਕਾਹਨੂੰਵਾਨ (ਗੁਰਦਾਸਪੁਰ) | ੦੩ ਜੇਠ | ੧੬ ਮਈ |
| ਜਨਮ ਸ. ਜੱਸਾ ਸਿੰਘ ਆਲੂਵਾਲੀਆ | ੦੫ ਜੇਠ | ੧੮ ਮਈ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅਮਰਦਾਸ ਜੀ | ੦੯ ਜੇਠ | ੨੨ ਮਈ |
| ਸ਼ਹੀਦੀ ਸਾਕਾ ਪਾਉਂਟਾ ਸਾਹਿਬ | ੦੯ ਜੇਠ | ੨੨ ਮਈ |
| ਗੁਰਿਆਈ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੧੮ ਜੇਠ | ੩੧ ਮਈ |
| ਘੱਲੂਘਾਰਾ ਸ੍ਰੀ ਅਕਾਲ ਤਖ਼ਤ ਸਾਹਿਬ (੧੯੮੪) | ੨੨ ਜੇਠ | ੦੪ ਜੂਨ |
| ਸ਼ਹੀਦੀ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਤੇ ਭਾਈ ਅਮਰੀਕ ਸਿੰਘ ਜੀ | ੨੪ ਜੇਠ | ੦੬ ਜੂਨ |
| ਸ਼ਹੀਦੀ ਦਿਵਸ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ | ੨੮ ਜੇਠ | ੧੦ ਜੂਨ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੦੯ ਹਾੜ | ੨੨ ਜੂਨ |
| ਜਨਮ ਦਿਹਾੜਾ ਭਗਤ ਕਬੀਰ ਜੀ | ੦੯ ਹਾੜ | ੨੨ ਜੂਨ |
| ਜੋੜ-ਮੇਲਾ ਗੁਰਦੁਆਰਾ ਸ੍ਰੀ ਰੀਠਾ ਸਾਹਿਬ | ੦੯ ਹਾੜ | ੨੨ ਜੂਨ |
| ਸ਼ਹੀਦੀ ਦਿਹਾੜਾ ਬਾਬਾ ਬੰਦਾ ਸਿੰਘ ਜੀ ਬਹਾਦਰ | ੧੧ ਹਾੜ | ੨੪ ਜੂਨ |
| ਸਿਰਜਣਾ ਦਿਵਸ ਸ੍ਰੀ ਅਕਾਲ ਤਖ਼ਤ ਸਾਹਿਬ | ੧੩ ਹਾੜ | ੨੬ ਜੂਨ |
| ਬਰਸੀ ਮਾਹਾਰਾਜਾ ਰਣਜੀਤ ਸਿੰਘ | ੧੫ ਹਾੜ | ੨੮ ਜੂਨ |
| **ਮੱਸਿਆ** | ੨੬ ਵੈਸਾਖ | ੦੮ ਮਈ |
| **ਸੰਗਰਾਂਦ** | ੦੧ ਜੇਠ | ੧੪ ਮਈ |
| **ਪੂਰਨਮਾਸੀ** | ੧੦ ਜੇਠ | ੨੩ ਮਈ |
| **ਮੱਸਿਆ** | ੨੪ ਜੇਠ | ੦੬ ਜੂਨ |
| **ਸੰਗਰਾਂਦ** | ੦੧ ਹਾੜ | ੧੪ ਜੂਨ |
| **ਪੂਰਨਮਾਸੀ** | ੦੯ ਹਾੜ | ੨੨ ਜੂਨ |

*ਧਾਰਮਿਕ ਗੀਤ*

# ਬਾਰ੍ਹਾਂ ਸਰਦਾਰਾਂ ਦੇ...

*-ਸ. ਕੁਲਵੰਤ ਸਿੰਘ**

ਸ਼ਸਤ੍ਰ ਵਿੱਦਿਆ ਦੇ ਧਨੀਆ ਓਏ ਦੱਸ ਮੈਨੂੰ
ਤੇਗ਼ ਤੜਫੀ ਨਾ ਓਦੋਂ ਮਿਆਨ ਅੰਦਰ।
ਪਿੰਡਾਂ ਸ਼ਹਿਰਾਂ 'ਚੋਂ ਧੀਆਂ ਨੂੰ ਚੁੱਕ ਕੇ ਜਦ
ਵੇਚਣ ਜਾਂਦੇ ਸੀ ਮੁਗ਼ਲ ਅਫ਼ਗ਼ਾਨ ਅੰਦਰ।
ਲੁੱਟ ਤੀਰਥਾਂ ਦੀ ਗੱਲ ਸੀ ਆਮ ਹੋ ਗਈ
ਮੁੱਕਦੀ ਜਾਂਦੀ ਸੀ ਆਸ ਭਗਵਾਨ ਅੰਦਰ।
ਜਾਂ ਤਾਂ ਪੜ੍ਹੋ ਕਲਮਾ ਜਾਂ ਫਿਰ ਜਾਨ ਦੇਵੋ
ਓਏ ਮੇਲੇ ਲੱਗੇ ਸੀ ਰਹਿੰਦੇ ਸ਼ਮਸ਼ਾਨ ਅੰਦਰ।
ਬਾਰ੍ਹਾਂ ਵਜੇ ਦੀ ਸਿੰਘਾਂ ਨੂੰ ਕਰੇਂ ਟਿੱਚਰ
ਆ ਜਾ! ਕਰਾਂ ਵਾਧਾ ਤੇਰੇ ਗਿਆਨ ਅੰਦਰ।
ਜੇਕਰ ਸਿੰਘਾਂ ਦੇ ਬਾਰ੍ਹਾਂ ਨਾ ਵੱਜਦੇ ਤਾਂ
ਹੁੰਦੇ ਤੁਰਕ ਹੀ ਤੁਰਕ ਹਿੰਦੋਸਤਾਨ ਅੰਦਰ।

ਤੁਸੀਂ ਤਾਂ ਮੁਕਾਤੀ ਗੱਲ ਸੱਚੀ ਸਿਰੇ ਲਾ 'ਤੀ ਗੱਲ
ਮੰਨਣਾ ਅਹਿਸਾਨ ਕੀ ਸੀ ਹਾਸੇ ਵਿਚ ਪਾ 'ਤੀ ਗੱਲ।
.ਜੌਕਰਾਂ ਦਾ ਤਕਮਾਂ ਗਲੇ 'ਚ ਲਟਕਾ ਕੇ
ਮੁੱਲ ਮੋੜ ਦਿੱਤੇ ਸਾਡੇ ਉਪਕਾਰਾਂ ਦੇ।
ਬਹਿ ਜਾ ਮੇਰੇ ਕੋਲ ਤੈਨੂੰ ਦੱਸਾਂ ਗੱਲ ਖੋਲ੍ਹ
ਕਿਹਨੂੰ ਆਖਦੇ ਨੇ ਬਾਰ੍ਹਾਂ ਸਰਦਾਰਾਂ ਦੇ?

ਬਾਰ੍ਹਾਂ ਵੱਜਣ ਦਾ ਅਸਲ ਵਿਚ ਅਰਥ ਕੀ ਹੈ
ਜਾ ਕੇ ਪੁੱਛਿਓ ਅਟਕ ਦੇ ਪਾਣੀਆਂ ਨੂੰ।
ਜਾਂ ਫਿਰ ਪੁੱਛਿਓ ਕਦੇ ਜਮਰੌਦ ਜਾ ਕੇ
ਇਕੱਠੀਆਂ ਕਰ ਕੇ ਚਾਰ ਪਠਾਣੀਆਂ ਨੂੰ।
ਟਿੱਚਰ ਮਾਰਣੀ ਬੜੀ ਏ ਗੱਲ ਸੌਖੀ
ਲਾ ਕੇ ਮਿਰਚ ਮਸਾਲਾ ਕਹਾਣੀਆਂ ਨੂੰ।
ਬਾਰ੍ਹਾਂ ਵੱਜਣ ਨਾਲ ਜਿਨ੍ਹਾਂ ਦੀ ਪੱਤ ਰਹਿ ਗਈ
ਜਾ ਕੇ ਪੁੱਛਿਓ ਧੀਆਂ ਧਿਆਣੀਆਂ ਨੂੰ।

ਹਿੰਦ ਦੀਆਂ ਧੀਆਂ ਚੁੱਕ ਲੈਂਦਾ ਅਬਦਾਲੀ

** ਮਕਾਨ ਨੰਬਰ ਐਲ ੬/੯੦੫ ਗਲੀ ਨੰਬਰ ੩/੪ ਨਿਊ ਸ਼ਹੀਦ ਊਧਮ ਨਗਰ ਅੰਮ੍ਰਿਤਸਰ ੯੭੭੯੬੦੮੦੫੦*

ਲਾ ਕੇ ਬੋਲੀਆਂ ਸੀ ਵੇਚਦਾ ਪਠਾਣਾਂ ਨੂੰ।
ਬਾਰ੍ਹਾਂ ਵਜੇ ਧਾਵਾ ਕਰ ਸਿੰਘ ਸੀ ਛੁਡਾਉਂਦੇ
ਓਹਨਾਂ ਕੁੜੀਆਂ ਨੂੰ ਵਾਰ ਕੇ ਪ੍ਰਾਣਾਂ ਨੂੰ।
ਇਸ ਬਾਰ੍ਹਾਂ ਵਜੇ ਨੇ ਸੀ ਝੁਕਣੋ ਬਚਾ ਤੇ
ਸਿਰ ਹਿੰਦ ਦੇ ਹਜ਼ਾਰਾਂ ਪਰਿਵਾਰਾਂ ਦੇ।
ਬਹਿ ਜਾ ਮੇਰੇ ਕੋਲ ਤੈਨੂੰ ਦੱਸਾਂ ਗੱਲ ਖੋਲ੍ਹ
ਕਿਹਨੂੰ ਆਖਦੇ ਨੇ ਬਾਰ੍ਹਾਂ ਸਰਦਾਰਾਂ ਦੇ।
ਮੰਦਰਾਂ ਦਾ ਲੁੱਟ ਕੇ ਖ਼ਜ਼ਾਨਾ ਜਰਵਾਣੇ
ਮੌਜਾਂ ਲੁੱਟਦੇ ਤੇ ਐਸ਼ਾਂ ਸੀ ਉਡਾਂਵਦੇ।
ਅੱਧੀ ਰਾਤੀਂ ਲੁੱਟ ਸਿੰਘ ਓਹਨਾਂ ਕੋਲੋਂ ਸਾਰਾ ਕੁਝ
ਮੰਦਰਾਂ ਨੂੰ ਮੋੜ ਕੇ ਸੀ ਆਂਵਦੇ।
ਇਸ ਬਾਰ੍ਹਾਂ ਵਜੇ ਦੀ ਵਜ੍ਹਾ ਦੇ ਨਾਲ
ਸੋਨਾ ਚਾਂਦੀ ਤੀਰਥਾਂ ਦੀ ਅਜੇ ਵੀ ਦਿਵਾਰਾਂ 'ਤੇ।
ਬਹਿ ਜਾ ਮੇਰੇ ਕੋਲ ਤੈਨੂੰ ਦੱਸਾਂ ਗੱਲ ਖੋਲ੍ਹ
ਕਿਹਨੂੰ ਆਖਦੇ ਨੇ ਬਾਰ੍ਹਾਂ ਸਰਦਾਰਾਂ ਦੇ?

ਫੋਕੀ ਚੌਧਰ ਦੇ ਹੁੰਦੇ ਕਈ ਲੋਕ ਭੁੱਖੇ
ਜਿਹੜੇ ਕੌਮ ਦੇ ਦਾਗ਼ੀ ਅਸੂਲ ਕਰਦੇ।
ਓਹਨਾਂ ਲੋਕਾਂ ਦਾ ਹੁੰਦਾ ਹੈ ਕੰਮ ਓਹੀਓ
ਜਿਹੜਾ ਅੱਗ ਦੇ ਵਿਚ ਫਿਊਲ ਕਰਦੇ।
ਰਿਸ਼ਤਾ ਨਹੁੰ ਤੇ ਮਾਸ ਦਾ ਤੁਸੀਂ ਆਖੋ
ਇਸ ਗੱਲ ਨੂੰ ਅਸੀਂ ਕਬੂਲ ਕਰਦੇ।
ਐਪਰ ਓਹਨਾਂ ਦਾ ਮੂੰਹ ਕਿਉਂ ਭੰਨਦੇ ਨਹੀਂ
ਸਿੱਖਾਂ ਬਾਰੇ ਜੋ ਗੱਲਾਂ ਫ਼ਜ਼ੂਲ ਕਰਦੇ।

ਏਸ ਬਾਰ੍ਹਾਂ ਵਜੇ ਤੋਂ ਕੰਬਦਾ ਜਹਾਨ
ਤੁਸੀਂ ਹੋਰ ਹੀ ਬਣਾ 'ਤੀਆਂ ਕਹਾਣੀਆਂ।
ਵੱਜ ਗਏ ਨੇ ਬਾਰ੍ਹਾਂ ਸੌਂ ਜਾ ਪੁੱਤ ਸਿੰਘ ਆ ਜੂ
ਕਹਿ ਕੇ ਬੱਚੇ ਸੀ ਡਰਾਉਂਦੀਆਂ ਪਠਾਣੀਆਂ।
ਜਦੋਂ ਬਾਰ੍ਹਾਂ ਵੱਜਦੇ ਗਰਾਇਆ ਸ਼ਾਹ ਰੁਕਦੇ ਸੀ
ਨਾਕਿਆਂ 'ਤੇ ਖੜ੍ਹੇ ਪਹਿਰੇਦਾਰਾਂ ਦੇ ।
ਬਹਿ ਜਾ ਮੇਰੇ ਕੋਲ ਤੈਨੂੰ ਦੱਸਾਂ ਗੱਲ ਖੋਲ੍ਹ
ਕਿਹਨੂੰ ਆਖਦੇ ਨੇ ਬਾਰ੍ਹਾਂ ਸਰਦਾਰਾਂ ਦੇ।
■

*ਕਵਿਤਾ:*

# ਸੱਚਾ ਸਾਂਈਂ

*-ਸ. ਗੁਰਦਿਆਲ ਸਿੰਘ ਬੀਰ**

*ਕੰਧਰਾਂ ਵਿਚ ਕਿਉਂ ਟੱਕਰਾਂ ਮਾਰੇਂ, ਰੱਬ ਹੀਅਰੇ ਹੈ ਵਸਦਾ,*
*ਪ੍ਰੇਮ ਪੁਜਾਰੀ ਬਣ ਕੇ ਵੇਖੋ, ਤਾਂਹੀ ਰੱਬ ਹੈ ਦਿੱਸਦਾ।*
*ਜੰਗਲ ਜੰਗਲ ਜਾ ਕੇ ਢੂੰਢੇ, ਉਹ ਪਿਆਰਾ ਮਿਲ ਜਾਏ,*
*ਅੱਥਰੂ ਭਰ ਦੋ ਨੈਨ ਕਟੋਰੇ, ਪੁਕਾਰ ਤੇਰੀ ਉਸ ਭਾਏ।*

*ਭਗਤੀ ਵਿਚ ਸਦਾ ਰੰਗ ਰਾਤਾ, ਹਿਰਦਾ ਸੁਧ ਤਾਂ ਹੋਵੇ,*
*ਪ੍ਰਭ ਦਰਸ਼ਨ ਦੀ ਆਸ ਰਿਦੈ ਵਿਚ ਸੁਪਨੇ ਦਰਸ ਪਲੋਵੇ।*
*ਕਰ ਬੇਨੰਤੀ ਠਾਕੁਰ ਮੇਰੇ, ਤੁਧ ਬਿਨ ਕੋ ਨਾ ਦੂਜਾ,*
*ਹਿਰਦੇ ਵਸ ਜਾ ਆ ਕੇ ਮੇਰੇ, ਨਿੱਤ ਕਰਾਂ ਤੇਰੀ ਪੂਜਾ।*

*ਬਲਿਹਾਰੇ ਮੈਂ ਜਾਵਾਂ ਤੇਰੇ, ਸਦਾ ਸਦਾ ਗੁਣ ਗਾਵਾਂ,*
*ਤੂੰ ਦਾਤਾ ਜੀਆਂ ਸਭਨਾ ਕਾ, ਕੀਤੇ ਕਰਮ ਪਛਤਾਵਾਂ।*
*ਪਾਪ ਮੇਰੇ ਦੀ ਗਠੜੀ ਭਰ ਗਈ, ਕਿਵ ਕਰ ਪੱਲਾ ਛੁਡਾਵਾਂ,*
*ਸ਼ਰਨੀ ਸ਼ਰਨ ਹਾਂ ਆਯਾ ਤੇਰੇ, ਕਿਵ ਕਰ ਦਰਸ਼ਨ ਪਾਵਾਂ।*

*ਪ੍ਰਹਿਲਾਦ ਜਨ ਦੀ ਰੱਖਿਆ ਕੀਤੀ, ਹਰਨਾਖਸ਼ ਮਾਰ ਪਚਾਯਾ,*
*ਸੜ ਗਈ ਹੋਲਕਾ ਪਾਪਨ ਭਾਰੀ, ਕਰਿਸ਼ਮਾ ਕਰ ਕੇ ਵਿਖਾਯਾ।*
*ਕਲਜੁਗ ਅੰਦਰ ਭਗਤਾਂ ਤਾਈਂ, ਸੱਚਾ ਰੰਗ ਦਰਸਾਯਾ,*
*ਸਭਨਾਂ ਦੀ ਤੂੰ ਰੱਖਿਆ ਕੀਤੀ, ਜਾਲਮ ਭੀ ਪਤਿਆਯਾ।*

*ਮੈਂ ਨਿਮਾਣਾ ਗਰੀਬ ਦਰ ਤੇਰੇ, ਬੈਠਾ ਆਸ ਲਗਾਈ,*
*ਕਿਵ ਕਰ ਦਰਸ਼ਨ ਹੋਵੇ ਤੇਰਾ, ਕਰ ਮਿਹਰਾਮਤ ਸਾਂਈਂ।*
*ਸੱਚਾ ਪਿਆਰ ਮਿਲ ਜਾਏ ਮੈਨੂੰ, ਦਰਸ ਅੰਮ੍ਰਿਤ ਨਿੱਤ ਪੀਵਾਂ,*
*ਬੀਰ ਨਿਮਾਣਾ ਕਰੇ ਬੇਨਤੀ, ਆਸ ਦਰਸ ਲੱਗ ਜੀਵਾਂ।*

■

**# ੩੩੨/੧੩ E, ਰਿਆਸਤ ਐਵੀਨਿਊ, ਭੁੱਲਰਾਂ ਦੇ ਮਕਾਨ ਦੇ ਸਾਹਮਣੇ, ਘਨੂੰਪੁਰ ਕਾਲੇ-੧੪੩੧੦੫ (ਸ੍ਰੀ ਅੰਮ੍ਰਿਤਸਰ) ਮੋ. ੬੨੮੪੦੭੮੪੮੯, ੭੮੮੮੯੧੮੮੧੨*

*ਮਤੇ :*

# ਜਨਰਲ ਹਾਊਸ ਦੀ ਇਕੱਤਰਤਾ ਮਿਤੀ ੨੯-੦੩-੨੦੨੪ ਈ. ਦੇ ਮਤੇ

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬ ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੦੬ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਬੰਦੀ ਸਿੰਘਾਂ ਦੀ ਰਿਹਾਈ ਪ੍ਰਤੀ ਸਰਕਾਰਾਂ ਦੀ ਉਦਾਸੀਨਤਾ ਨੂੰ ਸਿੱਖਾਂ ਨਾਲ ਆਪਣੇ ਹੀ ਦੇਸ਼ ਅੰਦਰ ਵੱਡਾ ਵਿਤਕਰਾ ਵਖਰੇਵਾਂ ਕਰਾਰ ਦਿੰਦਾ ਹੈ। ਇਜਲਾਸ ਮਹਿਸੂਸ ਕਰਦਾ ਹੈ ਕਿ ਸਰਕਾਰਾਂ ਵੱਲੋਂ ਸਿੱਖ ਬੰਦੀਆਂ ਨਾਲ ਮਨੁੱਖੀ ਅਧਿਕਾਰਾਂ ਦੀ ਅਣਦੇਖੀ ਕਰ ਕੇ ਅਨਿਆਂ ਕੀਤਾ ਜਾ ਰਿਹਾ ਹੈ, ਕਿਉਂਕਿ ਇਨ੍ਹਾਂ ਨੇ ਉਮਰ ਕੈਦ ਤੋਂ ਵੀ ਦੁਗਣੀਆਂ ਸਜ਼ਾਵਾਂ ਸੰਵਿਧਾਨ ਦੇ ਦਾਇਰੇ ਅੰਦਰ ਰਹਿ ਕੇ ਭੁਗਤ ਲਈਆਂ ਹਨ।

ਸਿੱਖ ਕੌਮ ਲਈ ਇਹ ਬੇਹੱਦ ਅਹਿਮ ਅਤੇ ਸੰਜੀਦਾ ਮਾਮਲਾ ਹੈ, ਜਿਸ ਪ੍ਰਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਮੇਸ਼ਾ ਹੀ ਆਪਣੀ ਗਤੀਸ਼ੀਲਤਾ ਬਣਾਈ ਰੱਖੀ। ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੀ ਇਸ ਮਾਮਲੇ ਦੀ ਗੰਭੀਰਤਾ ਨੂੰ ਵੇਖਦਿਆਂ ਭਾਰਤ ਸਰਕਾਰ ਨਾਲ ਗੱਲਬਾਤ ਵਾਸਤੇ ਇਕ ਉੱਚ ਪੱਧਰੀ ਪੰਜ-ਮੈਂਬਰੀ ਕਮੇਟੀ ਦਾ ਵੀ ਗਠਨ ਕੀਤਾ ਗਿਆ, ਜਿਸ ਨੇ ਸਰਕਾਰ ਨਾਲ ਗੱਲਬਾਤ ਲਈ ਲਗਾਤਾਰ ਕੋਸ਼ਿਸ਼ਾਂ ਕੀਤੀਆਂ ਪਰੰਤੂ ਸਰਕਾਰ ਵੱਲੋਂ ਕੋਈ ਹਾਂਪੱਖੀ ਹੁੰਗਾਰਾ ਨਹੀਂ ਭਰਿਆ ਗਿਆ। ਕੇਂਦਰ ਸਰਕਾਰ ਦਾ ਨਕਾਰਾਤਮਕ ਰਵੱਈਆ ਨਾ ਕੇਵਲ ਬੰਦੀ ਸਿੱਖਾਂ ਨੂੰ ਨਿਆਂ ਦੇ ਰਾਹ ਵਿਚ ਅੜਿੱਕਾ ਹੈ, ਬਲਕਿ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵਉੱਚਤਾ ਅਤੇ ਮਾਣ-ਸਤਿਕਾਰ ਪ੍ਰਤੀ ਗ਼ੈਰ-ਸੰਜੀਦਾ ਪਹੁੰਚ ਵੀ ਹੈ। ਭਾਰਤ ਦੀ ਸ੍ਰੀ ਨਰੇਂਦਰ ਮੋਦੀ ਦੀ ਅਗਵਾਈ ਵਾਲੀ ਸਰਕਾਰ ਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਇਤਿਹਾਸ ਜਾਲਮ ਮੁਗ਼ਲ ਹਕੂਮਤ ਦਾ ਵੀ ਹੰਕਾਰ ਤੋੜਨ ਵਾਲਾ ਰਿਹਾ ਹੈ ਅਤੇ ਇੱਥੇ ਵੱਡੇ-ਵੱਡੇ ਹੁਕਮਰਾਨ ਅਤੇ ਮਹਾਰਾਜੇ ਵੀ ਝੁਕਦੇ ਰਹੇ ਹਨ।

ਅੱਜ ਦਾ ਜਨਰਲ ਇਜਲਾਸ ਕੇਂਦਰ ਸਰਕਾਰ ਨੂੰ ਸਪੱਸ਼ਟ ਕਰਦਾ ਹੈ ਕਿ ਬੰਦੀ ਸਿੰਘਾਂ ਸੰਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਤ ਕੀਤੀ ਗਈ ਪੰਜ-ਮੈਂਬਰੀ ਕਮੇਟੀ ਦਾ ਵਜੂਦ ਇਤਿਹਾਸ ਅਤੇ ਸਿਧਾਂਤ ਦੀ ਧਾਰਾ ਨਾਲ ਜੁੜਿਆ ਹੋਇਆ ਹੈ। ਇਸ ਲਈ ਕੇਂਦਰ ਸਰਕਾਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਤਿਕਾਰ ਕਰਦਿਆਂ

ਬੰਦੀ ਸਿੰਘਾਂ ਦੇ ਮਾਮਲੇ 'ਤੇ ਪੰਜ ਮੈਂਬਰੀ ਕਮੇਟੀ ਨਾਲ ਗੱਲਬਾਤ ਦਾ ਰਾਹ ਖੋਲ੍ਹੇ ਅਤੇ ਸਿੱਖ ਕੌਮ ਨੂੰ ਸੰਘਰਸ਼ ਦੇ ਰਾਹ 'ਤੇ ਤੁਰਨ ਲਈ ਮਜ਼ਬੂਰ ਨਾ ਕਰੇ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬ ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੦੭ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਾਲ ੨੦੧੫ ਵਿਚ ਬਰਗਾੜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੇ ਮਾਮਲੇ ਵਿਚ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਉਸ ਦੀ ਪੈਰੋਕਾਰ ਹਨੀਪ੍ਰੀਤ ਦੀ ਤੁਰੰਤ ਗ੍ਰਿਫਤਾਰੀ ਦੀ ਮੰਗ ਕਰਦਾ ਹੈ। ਇਸ ਬੇਅਦਬੀ ਮਾਮਲੇ ਨੇ ਪੂਰੀ ਸਿੱਖ ਕੌਮ ਨੂੰ ਗਹਿਰੀ ਮਾਨਸਿਕ ਪੀੜਾ ਦਿੱਤੀ ਹੈ ਅਤੇ ਦੁੱਖ ਦੀ ਗੱਲ ਹੈ ਕਿ ਇਸ ਦਾ ਅਜੇ ਤੀਕ ਮੁਕੰਮਲ ਇਨਸਾਫ਼ ਨਹੀਂ ਮਿਲਿਆ। ਇਸ ਮਾਮਲੇ ਵਿਚ ਬੀਤੇ ਸਮੇਂ ਗ੍ਰਿਫ਼ਤਾਰ ਕੀਤੇ ਗਏ ਸਿਰਸਾ ਡੇਰੇ ਦੇ ਪੈਰੋਕਾਰ ਪ੍ਰਦੀਪ ਕਲੇਰ ਵੱਲੋਂ ਚੰਡੀਗੜ੍ਹ ਦੀ ਅਦਾਲਤ 'ਚ ਕੀਤੇ ਖੁਲਾਸਿਆਂ ਤੋਂ ਸਪੱਸ਼ਟ ਹੋ ਚੁੱਕਾ ਹੈ ਕਿ ਇਸ ਸਿੱਖ ਵਿਰੋਧੀ ਵਰਤਾਰੇ ਪਿੱਛੇ ਮੁੱਖ ਸਾਜ਼ਿਸ਼ਘਾੜੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਪ੍ਰਦੀਪ ਕਲੇਰ ਦੇ ਬਿਆਨਾਂ ਦੇ ਆਧਾਰ 'ਤੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਖਿਲਾਫ਼ ਬਣਦੀ ਕਾਰਵਾਈ ਅਰੰਭੀ ਜਾਵੇ। ਗੁਰਮੀਤ ਰਾਮ ਰਹੀਮ ਨੂੰ ਜੇਲ੍ਹ ਵਿੱਚੋਂ ਪੰਜਾਬ ਸਰਕਾਰ ਅਦਾਲਤੀ ਪ੍ਰਕਿਰਿਆ ਰਾਹੀਂ ਹਿਰਾਸਤ ਵਿਚ ਲਵੇ ਅਤੇ ਇਸ ਦੇ ਨਾਲ ਹੀ ਹਨੀਪ੍ਰੀਤ ਨੂੰ ਤੁਰੰਤ ਹੀ ਗ੍ਰਿਫ਼ਤਾਰ ਕੀਤਾ ਜਾਵੇ। ਇਹ ਸਿੱਖ ਭਾਵਨਾਵਾਂ ਨਾਲ ਜੁੜਿਆ ਬੇਹੱਦ ਸੰਜੀਦਾ ਮੁੱਦਾ ਹੈ, ਜਿਸ ਵਿਚ ਪੰਜਾਬ ਸਰਕਾਰ ਕਿਸੇ ਵੀ ਤਰ੍ਹਾਂ ਦੀ ਢਿੱਲ ਨਾ ਵਰਤੇ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬ ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੦੯ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਦੇਸ਼ ਦੇ ਕਿਸਾਨਾਂ ਵੱਲੋਂ ਆਪਣੀਆਂ ਹੱਕੀ ਮੰਗਾਂ ਲਈ ਕੀਤੇ ਜਾ ਰਹੇ ਸੰਘਰਸ਼ ਦੀ ਪੁਰਜ਼ੋਰ ਹਮਾਇਤ ਕਰਦਾ ਹੈ। ਦੁੱਖ ਦੀ ਗੱਲ ਹੈ ਕਿ ਦੇਸ਼ ਦੁਨੀਆ ਦੇ ਅੰਨਦਾਤਾ ਵਜੋਂ ਜਾਣੇ ਜਾਂਦੇ ਕਿਸਾਨਾਂ ਨਾਲ ਸਰਕਾਰਾਂ ਧੱਕੇਸ਼ਾਹੀ ਕਰ ਰਹੀਆਂ ਹਨ, ਜਿਸ ਕਰਕੇ ਉਨ੍ਹਾਂ ਨੂੰ ਕਰੜੇ ਸੰਘਰਸ਼ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। ਹਾਲ

ਹੀ ਵਿਚ ਸੜਕਾਂ 'ਤੇ ਉਤਰੇ ਕਿਸਾਨਾਂ ਦੀਆਂ ਹੱਕੀ ਮੰਗਾਂ ਨੂੰ ਦਬਾਉਣ ਲਈ ਸਰਕਾਰਾਂ ਕੋਝੇ ਹੱਥਕੰਡੇ ਅਪਣਾਅ ਰਹੀਆਂ ਹਨ। ਇੱਥੋਂ ਤਕ ਕਿ ਹਰਿਆਣਾ ਸਰਕਾਰ ਵੱਲੋਂ ਕਿਸਾਨਾਂ ਉੱਪਰ ਅੰਨ੍ਹੇਵਾਹ ਤਸ਼ੱਦਦ ਕਰਨ ਤੋਂ ਵੀ ਗੁਰੇਜ਼ ਨਹੀਂ ਕੀਤਾ ਗਿਆ, ਜਿਸ ਵਿਚ ਇਕ ਨੌਜੁਆਨ ਕਿਸਾਨ ਸ਼ੁਭਕਰਨ ਸਿੰਘ ਦੀ ਮੌਤ ਅਤੇ ਸੈਂਕੜੇ ਕਿਸਾਨ ਜ਼ਖ਼ਮੀ ਹੋਏ। ਕੇਂਦਰ ਸਰਕਾਰ ਦੀ ਸ਼ਹਿ 'ਤੇ ਜਿੱਥੇ ਹਰਿਆਣਾ ਦੀ ਸਰਕਾਰ ਵੱਲੋਂ ਕਿਸਾਨਾਂ ਨੂੰ ਦਿੱਲੀ ਜਾਣ ਤੋਂ ਰੋਕਾਂ ਲਗਾਈਆਂ ਗਈਆਂ, ਵੱਡੀ ਗਿਣਤੀ ਵਿਚ ਰਬੜ ਦੀਆਂ ਗੋਲੀਆਂ ਚਲਾਈਆਂ ਤੇ ਅੱਥਰੂ ਗੈਸ ਦੇ ਗੋਲੇ ਸੁੱਟੇ ਗਏ, ਪਾਣੀ ਦੀਆਂ ਬੁਛਾੜਾਂ ਅਤੇ ਲਾਠੀਚਾਰਜ ਕੀਤਾ ਗਿਆ, ਉੱਥੇ ਹੀ ਪੰਜਾਬ ਦੀ ਸ੍ਰੀ ਭਗਵੰਤ ਮਾਨ ਦੀ ਅਗਵਾਈ ਵਾਲੀ ਸਰਕਾਰ ਦਾ ਰਵੱਈਆ ਵੀ ਕਿਸਾਨ-ਵਿਰੋਧੀ ਸਾਬਤ ਹੋਇਆ ਹੈ। ਪੰਜਾਬ ਸਰਕਾਰ ਵੱਲੋਂ ਕੇਂਦਰ ਸਰਕਾਰ ਦੀ ਸੁਰ ਵਿਚ ਸੁਰ ਮਿਲਾ ਕੇ ਕਿਸਾਨਾਂ 'ਤੇ ਹਰਿਆਣਾ ਸਰਕਾਰ ਨੂੰ ਅੱਤਿਆਚਾਰ ਕਰਨ ਦੀ ਖੁਲ੍ਹ ਦਿੱਤੀ ਗਈ। ਇਸ ਦੀ ਪੁਸ਼ਟੀ ਨੌਜੁਆਨ ਕਿਸਾਨ ਸ਼ੁਭਕਰਨ ਸਿੰਘ ਦੀ ਮੌਤ 'ਤੇ ਕਈ ਦਿਨ ਪਰਚਾ ਦਰਜ ਨਾ ਕਰਨਾ ਹੈ। ਇੱਥੋਂ ਤੀਕ ਕਿ ਪੰਜਾਬ ਦੀ ਹੱਦ ਵਿਚ ਹਰਿਆਣਾ ਸਰਕਾਰ ਨੂੰ ਕਿਸਾਨਾਂ 'ਤੇ ਹਮਲੇ ਦੀ ਖੁਲ੍ਹ ਦੇ ਕੇ ਵੀ ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨਾਲ ਸਾਂਝ ਪਾਲੀ ਹੈ। ਇਸ ਸਾਰੇ ਵਰਤਾਰੇ ਦੀ ਅੱਜ ਦਾ ਇਹ ਇਜਲਾਸ ਕਰੜੇ ਸ਼ਬਦਾਂ ਵਿਚ ਨਿੰਦਾ ਕਰਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਇਹ ਮਹਿਸੂਸ ਕਰਦਾ ਹੈ ਕਿ ਭਾਰਤ ਸਰਕਾਰ ਦਾ ਕਿਸਾਨਾਂ ਦੀਆਂ ਮੰਗਾਂ ਪ੍ਰਤੀ ਅੜੀਅਲ ਵਤੀਰਾ ਠੀਕ ਨਹੀਂ ਹੈ ਅਤੇ ਇਹ ਦੇਸ਼ ਦੇ ਭਵਿੱਖ ਲਈ ਵੀ ਚਿੰਤਾਜਨਕ ਹੈ। ਇਹ ਇਜਲਾਸ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਉਹ ਆਪਣੀ ਅੜੀ ਛੱਡ ਕੇ ਕਿਸਾਨਾਂ ਦੀਆਂ ਮੰਗਾਂ ਮੰਨਣ ਦਾ ਐਲਾਨ ਕਰੇ। ਅੱਜ ਦਾ ਇਹ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਹਰਿਆਣਾ ਸਰਕਾਰ ਵੱਲੋਂ ਕਿਸਾਨਾਂ 'ਤੇ ਕੀਤੇ ਤਸ਼ੱਦਦ ਦੀ ਨਿਰਪੱਖ ਜਾਂਚ ਕੀਤੀ ਜਾਵੇ ਅਤੇ ਮਾਰੇ ਗਏ ਨੌਜੁਆਨ ਸਮੇਤ ਤਸ਼ੱਦਦ ਦਾ ਸ਼ਿਕਾਰ ਹੋਏ ਫੱਟੜ ਕਿਸਾਨਾਂ ਨੂੰ ਢੁਕਵਾਂ ਮੁਆਵਜ਼ਾ ਦਿੱਤਾ ਜਾਵੇ।

ਜਨਰਲ ਇਜਲਾਸ ਪੰਜਾਬ ਸਰਕਾਰ ਪਾਸੋਂ ਇਹ ਵੀ ਮੰਗ ਕਰਦਾ ਹੈ ਕਿ ਕਿਸਾਨੀ ਅੰਦੋਲਨ ਦੌਰਾਨ ਮਾਰੇ ਗਏ ਕਿਸਾਨਾਂ ਦੇ ਵਾਰਸਾਂ ਅਤੇ ਜ਼ਖ਼ਮੀ ਕਿਸਾਨਾਂ ਨੂੰ ਯੋਗ ਮੁਆਵਜ਼ਾ ਦੇਵੇ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬ ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੦੯ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਕੌਮ ਦੀਆਂ ਸੰਸਥਾਵਾਂ ਵਿਚ ਸਰਕਾਰਾਂ ਵੱਲੋਂ ਕੀਤੀ ਜਾ ਰਹੀ ਦਖ਼ਲਅੰਦਾਜ਼ੀ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕਰਦਾ ਹੈ। ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਸਰਕਾਰਾਂ ਸਿੱਖ ਸੰਸਥਾਵਾਂ ਵਿਚ ਬੇਲੋੜੀ ਦਖ਼ਲਅੰਦਾਜ਼ੀ ਕਰ ਰਹੀਆਂ ਹਨ। ਜਿੱਥੇ ਸਰਕਾਰਾਂ ਵੱਲੋਂ ਦੁਨਿਆਵੀ ਅਦਾਲਤਾਂ ਰਾਹੀਂ ਸਿੱਖ ਸੰਸਥਾਵਾਂ ਨੂੰ ਤੋੜਨ ਦੇ ਯਤਨ ਕੀਤੇ ਜਾ ਰਹੇ ਹਨ, ਉੱਥੇ ਆਪਣੇ ਹੱਥਠੋਕਿਆਂ ਰਾਹੀਂ ਗੁਰਦੁਆਰਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣ ਦੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਹਰਿਆਣਾ ਸਰਕਾਰ ਵੱਲੋਂ ਸੁਪਰੀਮ ਕੋਰਟ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜ ਕੇ ਵੱਖਰੀ ਹਰਿਆਣਾ ਸਿੱਖ ਗੁਰਦੁਆਰਾ ਕਮੇਟੀ ਦਾ ਗਠਨ ਕਰਨਾ, ਆਮ ਆਦਮੀ ਪਾਰਟੀ ਦੀ ਅਗਵਾਈ ਵਾਲੀ ਪੰਜਾਬ ਸਰਕਾਰ ਵੱਲੋਂ ਵਿਧਾਨ ਸਭਾ ਵਿਚ ਸਿੱਖ ਗੁਰਦੁਆਰਾ ਸੋਧ ਬਿੱਲ ੨੦੨੩ ਲਿਆ ਕੇ ਸਿੱਖ ਗੁਰਦੁਆਰਾ ਐਕਟ ੧੯੨੫ ਵਿਚ ਦਖ਼ਲ ਦੇਣਾ, ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਪ੍ਰਬੰਧ ਨੂੰ ਕੇਂਦਰ ਸਰਕਾਰ ਵੱਲੋਂ ਆਪਣੀ ਮਨਸ਼ਾ ਅਨੁਸਾਰ ਚਲਾਉਣਾ, ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਨੂੰ ਸਰਕਾਰੀ ਮਸ਼ੀਨਰੀ ਨਾਲ ਪ੍ਰਭਾਵਿਤ ਕਰਨਾ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ, ਨਾਂਦੇੜ ਦੀ ਕਮੇਟੀ ਵਿਚ ਸਿੱਖ ਸੰਸਥਾਵਾਂ ਦੇ ਮੈਂਬਰਾਂ ਦੀ ਗਿਣਤੀ ਘਟਾ ਕੇ ਸਰਕਾਰ ਦੀ ਨੁਮਾਇੰਦਗੀ ਵਧਾਉਣ ਦੇ ਯਤਨ ਇਸ ਦੀਆਂ ਉਦਾਹਰਨਾਂ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸਖ਼ਤ ਤਾੜਨਾ ਕਰਦਾ ਹੈ ਕਿ ਸਰਕਾਰਾਂ ਸਿੱਖ ਸੰਸਥਾਵਾਂ ਵਿਚ ਕਿਸੇ ਵੀ ਤਰ੍ਹਾਂ ਦੀ ਦਖ਼ਲਅੰਦਾਜ਼ੀ ਤੋਂ ਬਾਜ ਆਉਣ। ਸਿੱਖਾਂ ਨੇ ਨਾ ਕਦੇ ਪੁਰਾਤਨ ਸਮੇਂ ਅੰਦਰ ਗੁਰਧਾਮਾਂ ਦੀ ਸੇਵਾ-ਸੰਭਾਲ ਵਿਚ ਸਰਕਾਰ ਦਾ ਦਖ਼ਲ ਬਰਦਾਸ਼ਤ ਕੀਤਾ ਹੈ ਅਤੇ ਨਾ ਹੀ ਹੁਣ ਕੀਤਾ ਜਾਵੇਗਾ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬, ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੧੦ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਅਸਾਮ ਦੀ ਡਿਬਰੂਗੜ੍ਹ ਜੇਲ੍ਹ ਵਿਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ ਅਤੇ ਹੋਰ ਸਿੰਘਾਂ 'ਤੇ ਲਗਾਈ ਗਈ ਐਨ.ਐਸ.ਏ ਵਿਚ ਇੱਕ ਸਾਲ ਦਾ ਹੋਰ ਵਾਧਾ ਕਰਨ ਦੀ ਸਖਤ ਸ਼ਬਦਾਂ ਵਿਚ ਨਿੰਦਾ ਕਰਦਾ ਹੈ।

ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਇਨ੍ਹਾਂ ਨੌਜੁਆਨਾਂ ਵੱਲੋਂ ਕੋਈ ਅਜਿਹਾ ਗੁਨਾਹ ਨਹੀਂ ਕੀਤਾ ਗਿਆ ਕਿ ਇਨ੍ਹਾਂ ਨੂੰ ਦੇਸ਼ ਵਿਰੋਧੀ ਗਰਦਾਨ ਕੇ ਸੂਬੇ

ਤੋਂ ਬਾਹਰ ਹਜ਼ਾਰਾਂ ਕਿਲੋਮੀਟਰ ਦੂਰ ਜੇਲ੍ਹਾਂ ਵਿਚ ਬੰਦ ਰੱਖਿਆ ਜਾਵੇ। ਇਹ ਮਨੁੱਖੀ ਅਧਿਕਾਰਾਂ ਦੇ ਮੱਦੇਨਜ਼ਰ ਉੱਚਿਤ ਕਾਰਵਾਈ ਨਹੀਂ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਨੂੰ ਆਖਦਾ ਹੈ ਕਿ ਡਿਬਰੂਗੜ੍ਹ ਜੇਲ੍ਹ ਵਿਚ ਨਜ਼ਰਬੰਦ ਨੌਜੁਆਨਾਂ 'ਤੇ ਲਗਾਈ ਗਈ ਐਨ.ਐਸ.ਏ ਖ਼ਤਮ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਪੰਜਾਬ ਦੀਆਂ ਜੇਲ੍ਹਾਂ ਵਿਚ ਤਬਦੀਲ ਕਰ ਕੇ ਉਨ੍ਹਾਂ ਦੇ ਮਨੁੱਖੀ ਹੱਕ-ਹਕੂਕ ਸੁਰੱਖਿਅਤ ਰੱਖੇ ਜਾਣ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬, ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੧੧ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ 'ਚ ਲਹਿੰਦੇ ਪੰਜਾਬ ਦੀ ਨਵੀਂ ਬਣੀ ਮੁੱਖ ਮੰਤਰੀ ਮਰੀਅਮ ਨਵਾਜ਼ ਵੱਲੋਂ ਸੂਬੇ ਦੇ ਸਕੂਲਾਂ ਵਿਚ ਪੰਜਾਬੀ ਪੜ੍ਹਾਉਣ ਸੰਬੰਧੀ ਕੀਤੇ ਐਲਾਨ ਦਾ ਸਵਾਗਤ ਕਰਦਾ ਹੈ।

ਪੰਜਾਬੀ ਚੜ੍ਹਦੇ ਅਤੇ ਲਹਿੰਦੇ ਪੰਜਾਬ ਦੇ ਲੋਕਾਂ ਦੀ ਮਾਂ ਭਾਸ਼ਾ ਹੈ, ਜੋ ਕਿ ਨਵੀਂ ਪੀੜ੍ਹੀ ਨੂੰ ਪੜ੍ਹਾਈ ਜਾਣੀ ਬੇਹੱਦ ਜ਼ਰੂਰੀ ਹੈ। ਆਪਣੀ ਮਾਂ ਭਾਸ਼ਾ ਤੋਂ ਟੁੱਟ ਕੇ ਕੋਈ ਵੀ ਕੌਮ ਕਾਮਯਾਬ ਨਹੀਂ ਹੋ ਸਕਦੀ ਅਤੇ ਆਪਣੀ ਵਿਰਾਸਤ ਤੋਂ ਵੀ ਖੁੰਝ ਜਾਂਦੀ ਹੈ। ਲਹਿੰਦੇ ਪੰਜਾਬ ਦੀ ਮੁੱਖ ਮੰਤਰੀ ਮਰੀਅਮ ਨਵਾਜ਼ ਦਾ ਸੂਬੇ ਦੇ ਸਕੂਲਾਂ ਵਿਚ ਪੰਜਾਬੀ ਨੂੰ ਵਿਸ਼ੇ ਵਜੋਂ ਪੜ੍ਹਾਉਣ ਦਾ ਐਲਾਨ ਸਵਾਗਤਯੋਗ ਹੈ। ਲਹਿੰਦੇ ਪੰਜਾਬ ਅੰਦਰ ਪੰਜਾਬੀ ਨੂੰ ਸਕੂਲਾਂ ਅੰਦਰ ਮੁੱਢਲੀਆਂ ਜਮਾਤਾਂ ਤੋਂ ਹੀ ਵਿਸ਼ੇ ਵਜੋਂ ਪੜ੍ਹਾਇਆ ਜਾਣਾ ਚਾਹੀਦਾ ਹੈ ਅਤੇ ਉੱਥੋਂ ਦੀ ਸੂਬਾ ਸਰਕਾਰ ਨੂੰ ਆਪਣੇ ਵੱਲੋਂ ਕੀਤੇ ਗਏ ਐਲਾਨ ਨੂੰ ਸੰਜੀਦਗੀ ਨਾਲ ਤੁਰੰਤ ਅਮਲੀ ਰੂਪ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਸਰਕਾਰ ਨੂੰ, ਉਥੇ ਸਥਿਤ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੀਆਂ ਜਾਇਦਾਦਾਂ 'ਤੇ ਹੋਏ ਨਜਾਇਜ਼ ਕਬਜ਼ਿਆਂ ਤੋਂ ਮੁਕਤ ਕਰਵਾਉਣ ਲਈ ਵੀ ਆਖਦਾ ਹੈ। ਪਾਕਿਸਤਾਨ ਅੰਦਰ ਵੱਡੀ ਗਿਣਤੀ ਵਿਚ ਸਿੱਖ ਵਿਰਾਸਤ ਗੁਰੂ ਸਾਹਿਬਾਨ ਦੀਆਂ ਨਿਸ਼ਾਨੀਆਂ ਵਜੋਂ ਮੌਜੂਦ ਹੈ, ਜਿਨ੍ਹਾਂ ਦਾ ਠੀਕ ਢੰਗ ਨਾਲ ਰੱਖ-ਰਖਾਅ ਪਾਕਿਸਤਾਨ ਸਰਕਾਰ ਦੀ ਜ਼ਿੰਮੇਵਾਰੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਇਜਲਾਸ ਇਹ ਵਚਨਬੱਧਤਾ ਪ੍ਰਗਟਾਉਂਦਾ ਹੈ ਕਿ ਸਿੱਖ ਸੰਸਥਾ ਪਾਕਿਸਤਾਨ ਅੰਦਰ ਸਿੱਖ ਵਿਰਾਸਤ ਦੀ ਸਾਂਭ-ਸੰਭਾਲ ਵਾਸਤੇ ਹਰ ਤਰ੍ਹਾਂ ਦੇ ਸਹਿਯੋਗ ਲਈ ਵੀ ਤਿਆਰ ਹੈ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬, ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੧੨ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਦੇ ਨਾਲ ਨਾਲ ਸੰਬੰਧਿਤ ਸੂਬਿਆਂ ਦੀਆਂ ਸਰਕਾਰਾਂ ਪਾਸੋਂ ਮੰਗ ਕਰਦਾ ਹੈ ਕਿ ਪੰਜਾਬ ਤੋਂ ਬਾਹਰਲੇ ਸੂਬਿਆਂ 'ਚ ਸਿੱਖ ਕੌਮ ਦੇ ਇਤਿਹਾਸਿਕ ਅਸਥਾਨਾਂ ਨਾਲ ਸੰਬੰਧਿਤ ਲਟਕਦੇ ਆ ਰਹੇ ਮਾਮਲਿਆਂ ਨੂੰ ਤੁਰੰਤ ਹੱਲ ਕੀਤਾ ਜਾਵੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ-ਗੁਰਦੁਆਰਾ ਗਿਆਨ ਗੋਦੜੀ ਸਾਹਿਬ ਹਰਿ ਕੀ ਪਾਉੜੀ ਹਰਿਦੁਆਰ (ਉਤਰਾਖੰਡ), ਗੁਰਦੁਆਰਾ ਡਾਂਗਮਾਰ ਸਾਹਿਬ ਤੇ ਗੁਰਦੁਆਰਾ ਸਾਹਿਬ ਚੁੰਗਥਾਂਗ (ਸਿੱਕਮ), ਗੁਰਦੁਆਰਾ ਬਾਵਲੀ ਮੱਠ, ਮੰਗੂ ਮੱਠ ਤੇ ਪੰਜਾਬੀ ਮੱਠ ਜਗਨਨਾਥਪੁਰੀ (ਉੜੀਸਾ) ਅਤੇ ਗੁਰਦੁਆਰਾ ਤਪੋਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਮੇਚੁਕਾ ਅਰੁਨਾਚਲ ਪ੍ਰਦੇਸ਼ ਦੇ ਮਾਮਲਿਆਂ ਸੰਬੰਧੀ ਲਗਾਤਾਰ ਅਵਾਜ਼ ਉਠਾਈ ਜਾ ਰਹੀ ਹੈ, ਪਰ ਲੰਮਾਂ ਸਮਾਂ ਬੀਤਣ ਬਾਅਦ ਵੀ ਇਨ੍ਹਾਂ ਦਾ ਹੱਲ ਨਹੀਂ ਹੋਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਅਤੇ ਸੰਬੰਧਿਤ ਸੂਬਿਆਂ ਦੀਆਂ ਸਰਕਾਰਾਂ ਨੂੰ ਪੁਰਜ਼ੋਰ ਅਪੀਲ ਕਰਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਦੀ ਯਾਦਗਾਰ ਵਜੋਂ ਸੁਸ਼ੋਭਿਤ ਉਕਤ ਅਸਥਾਨਾਂ ਬਾਰੇ ਸਾਰਥਕ ਪਹੁੰਚ ਅਪਣਾਈ ਜਾਵੇ, ਤਾਂ ਜੋ ਸਿੱਖ ਕੌਮ ਆਪਣੇ ਪਾਵਨ ਅਸਥਾਨਾਂ ਦੀ ਸੇਵਾ-ਸੰਭਾਲ ਪੰਥਕ ਭਾਵਨਾਵਾਂ ਅਨੁਸਾਰ ਕਰ ਸਕੇ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬, ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੧੩ ਦੀ ਨਕਲ:-**

ਪੰਜਾਬ ਗੁਰੂ ਸਾਹਿਬਾਨ ਦੀ ਪਵਿੱਤਰ ਸੋਚ ਦਾ ਪ੍ਰਤੀਕ ਹੈ। ਇੱਥੋਂ ਦੇ ਸਾਰੇ ਸਰੋਕਾਰ ਗੁਰੂ ਸਾਹਿਬਾਨ ਦੀ ਵਿਚਾਰਧਾਰਾ 'ਤੇ ਟਿਕੇ ਹੋਏ ਹਨ। ਗੁਰਮਤਿ ਦੇ ਫ਼ਲਸਫ਼ੇ ਨੇ ਲੋਕਾਈ ਨੂੰ ਸੁਚੱਜਾ ਜੀਵਨ ਜਿਊਣ ਦੀ ਅੰਮ੍ਰਿਤਮਈ ਅਗਵਾਈ ਦਿੱਤੀ ਹੈ, ਪਰੰਤੂ ਗੁਰੂ ਸਾਹਿਬਾਨ ਦੇ ਨਾਂ 'ਤੇ ਵੱਸਦੇ ਇਸ ਪੰਜਾਬ ਅੰਦਰ ਅੱਜ ਨਸ਼ਿਆਂ ਦਾ ਵਰਤਾਰਾ ਵੱਡੀ ਚਿੰਤਾ ਵਾਲਾ ਹੈ। ਹਾਲ ਹੀ ਵਿਚ ਪੰਜਾਬ ਵਿਧਾਨ ਸਭਾ ਅੰਦਰ ਪੰਜਾਬ ਦੇ ਇਕ ਵਿਧਾਇਕ ਵੱਲੋਂ ਬੇਹੱਦ ਚਿੰਤਾਜਨਕ ਵੇਰਵੇ ਨਸ਼ਰ ਕੀਤੇ ਗਏ ਹਨ। ਉਸ ਅਨੁਸਾਰ ਪੰਜਾਬ ਅੰਦਰ ਨਸ਼ਿਆਂ ਕਰਕੇ ਸਾਲ ੨੦੨੦ ਤੋਂ ਮਾਰਚ ੨੦੨੪ ਤੱਕ ੪੨੫ ਮੌਤਾਂ ਹੋਈਆਂ ਹਨ। ਬੀਤੇ ਦਿਨੀਂ ਸੰਗਰੂਰ ਜ਼ਿਲ੍ਹੇ ਵਿਚ ਜ਼ਹਿਰੀਲੀ

ਸ਼ਰਾਬ ਨਾਲ ਹੋਈਆਂ ਮੌਤਾਂ ਵੀ ਪੰਜਾਬ ਦੀ ਨਸ਼ਿਆਂ ਪ੍ਰਤੀ ਮੌਜੂਦਾ ਹਾਲਤ ਬਿਆਨ ਕਰਨ ਵਾਲੀਆਂ ਹਨ।

ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਨੂੰ ਨਸ਼ਿਆਂ ਦੀ ਰੋਕਥਾਮ ਲਈ ਢੁਕਵੇਂ ਕਦਮ ਚੁੱਕਣ ਲਈ ਆਖਦਾ ਹੈ। ਪੰਜਾਬ ਦੇ ਲੋਕਾਂ ਅਤੇ ਖਾਸਕਰ ਨੌਜੁਆਨਾਂ ਨੂੰ ਵੀ ਅਪੀਲ ਹੈ ਕਿ ਨਸ਼ਿਆਂ ਦੇ ਮਾਰੂ ਵਰਤਾਰੇ ਵਿਰੁੱਧ ਸੰਗਠਿਤ ਹੋ ਕੇ ਇਸ ਨੂੰ ਠੱਲ੍ਹ ਪਾਉਣ ਲਈ ਜ਼ਿੰਮੇਵਾਰੀ ਨਿਭਾਉਣ। ਗੁਰੂ ਸਾਹਿਬਾਨ ਦੇ ਫ਼ਲਸਫ਼ੇ ਅਨੁਸਾਰੀ ਪੰਜਾਬ ਦੀ ਪੁਨਰ-ਸੁਰਜੀਤੀ ਲਈ ਇਹ ਬੇਹੱਦ ਜ਼ਰੂਰੀ ਹੈ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਕਮੇਟੀ ਦੀ ਇਕੱਤਰਤਾ ੧੬ ਚੇਤ ਸੰਮਤ ਨਾਨਕਸ਼ਾਹੀ ੫੫੬, ਮੁਤਾਬਿਕ (੨੯-੦੩-੨੦੨੪) ਦੇ ਮਤਾ ਨੰਬਰ ੧੪ ਦੀ ਨਕਲ:-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖਾਂ ਵਿਰੁੱਧ ਸੰਗਠਿਤ ਤੌਰ 'ਤੇ ਕੀਤੇ ਜਾ ਰਹੇ ਸਾਜ਼ਿਸ਼ੀ ਅਤੇ ਨਫ਼ਰਤੀ ਪ੍ਰਚਾਰ ਨੂੰ ਰੋਕਣ ਲਈ ਸਰਕਾਰਾਂ ਨੂੰ ਆਪਣੀ ਜ਼ਿੰਮੇਵਾਰੀ ਨਿਭਾਉਣ ਲਈ ਆਖਦਾ ਹੈ। ਸਿੱਖਾਂ ਦਾ ਇਤਿਹਾਸ ਦੇਸ਼ ਦੀ ਹੋਂਦ-ਹਸਤੀ ਨੂੰ ਬਚਾਉਣ ਵਾਲਾ ਹੈ, ਲੇਕਿਨ ਇਸ ਨੂੰ ਭੁੱਲ ਕੇ ਕੁਝ ਲੋਕ ਮਿੱਥ ਕੇ ਸਿੱਖਾਂ ਵਿਰੁੱਧ ਕੂੜ ਪ੍ਰਚਾਰ ਕਰ ਰਹੇ ਹਨ। ਇਸ ਸਭ ਲਈ ਸੋਸ਼ਲ ਮੀਡੀਆ ਨੂੰ ਹਥਿਆਰ ਦੀ ਤਰ੍ਹਾਂ ਵਰਤਿਆ ਜਾ ਰਿਹਾ ਹੈ, ਪਰ ਸਰਕਾਰਾਂ ਚੁੱਪਚਾਪ ਵੇਖ ਰਹੀਆਂ ਹਨ। ਦੂਸਰੇ ਪਾਸੇ ਪੰਜਾਬ ਅਤੇ ਸਿੱਖ ਪੱਖੀ ਸੋਸ਼ਲ ਮੀਡੀਆ 'ਤੇ ਅਕਸਰ ਹੀ ਸ਼ਿਕੰਜਾ ਕੱਸਿਆ ਜਾਂਦਾ ਹੈ ਅਤੇ ਕਈ ਵਾਰ ਖਾਤਿਆਂ ਨੂੰ ਦੇਸ਼ ਅੰਦਰ ਬੰਦ ਕਰਨ ਦੀ ਕਾਰਵਾਈ ਵੀ ਕੀਤੀ ਜਾਂਦੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ-ਵਿਰੋਧੀ ਪ੍ਰਚਾਰ ਕਰਨ ਵਾਲੇ ਸੋਸ਼ਲ ਮੀਡੀਆ ਖਾਤਿਆਂ ਨੂੰ ਰੋਕਣ ਵਾਸਤੇ ਸੰਬੰਧਿਤ ਪ੍ਰਸ਼ਾਸਨ ਨੂੰ ਲਿਖਣ ਦੇ ਬਾਵਜੂਦ ਵੀ ਕੋਈ ਠੋਸ ਕਦਮ ਨਹੀਂ ਉਠਾਏ ਜਾ ਰਹੇ। ਅੱਜ ਦਾ ਇਹ ਜਨਰਲ ਇਜਲਾਸ ਕੇਂਦਰ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਦੇਸ਼ ਅੰਦਰ ਹਰ ਧਰਮ ਦੇ ਸਤਿਕਾਰ ਨੂੰ ਯਕੀਨੀ ਬਣਾਈ ਰੱਖਣ ਲਈ ਸੋਸ਼ਲ ਮੀਡੀਆ ਦੇ ਅਜਿਹੇ ਖ਼ਾਤਿਆਂ ਦੀ ਨਜ਼ਰਸਾਨੀ ਕਰੇ, ਜੋ ਭਾਈਚਾਰਕ ਸਾਂਝਾ ਲਈ ਖ਼ਤਰਾ ਬਣ ਰਹੇ ਹਨ।

ਜਨਰਲ ਇਜਲਾਸ ਸਿੱਖ ਕੌਮ ਨੂੰ ਵੀ ਅਪੀਲ ਕਰਦਾ ਹੈ ਕਿ ਸੋਸ਼ਲ ਮੀਡੀਆ ਉੱਪਰ ਧਾਰਮਿਕ ਅਤੇ ਕੌਮੀ ਮਾਮਲਿਆਂ 'ਤੇ ਕੋਈ ਵੀ ਟਿੱਪਣੀ ਕਰਨ ਸਮੇਂ ਇਹ ਜ਼ਰੂਰ ਖ਼ਿਆਲ ਰੱਖਿਆ ਜਾਵੇ ਕਿ ਉਸ ਨਾਲ ਸਿੱਖ ਇਤਿਹਾਸ, ਸਿਧਾਂਤਾਂ, ਰਹਿਤ ਮਰਯਾਦਾ ਤੇ ਨਾਲ-ਨਾਲ ਕਿਸੇ ਦੀਆਂ ਭਾਵਨਾਵਾਂ ਨੂੰ ਸੱਟ ਨਾ ਵੱਜੇ।




# ਬਰਗਾੜੀ ਬੇਅਦਬੀ ਮਾਮਲੇ ’ਚ ਡੇਰਾ ਸਿਰਸਾ ਮੁਖੀ ਤੇ ਹਨੀਪ੍ਰੀਤ ਨੂੰ ਗ੍ਰਿਫ਼ਤਾਰ ਕਰੇ ਪੰਜਾਬ ਸਰਕਾਰ- ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੧੯ ਮਾਰਚ- ਸਾਲ ੨੦੧੫ ਦੇ ਬਰਗਾੜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੇਅਦਬੀ ਮਾਮਲੇ ਵਿਚ ਬੀਤੇ ਸਮੇਂ ਗ੍ਰਿਫ਼ਤਾਰ ਕੀਤੇ ਗਏ ਦੋਸ਼ੀ ਪ੍ਰਦੀਪ ਕਲੇਰ ਵੱਲੋਂ ਚੰਡੀਗੜ੍ਹ ਦੀ ਅਦਾਲਤ ’ਚ ਕੀਤੇ ਖੁਲਾਸਿਆਂ ’ਤੇ ਪ੍ਰਤੀਕਿਰਿਆ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਸਰਕਾਰ ਨੂੰ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਦੀ ਅਦਾਲਤ ਰਾਹੀਂ ਗ੍ਰਿਫ਼ਤਾਰੀ ਦੀ ਕਾਰਵਾਈ ਕਰਨ ਦੇ ਨਾਲ-ਨਾਲ ਉਸ ਦੀ ਪੈਰੋਕਾਰ ਹਨੀਪ੍ਰੀਤ ਨੂੰ ਵੀ ਨਾਮਜ਼ਦ ਕਰ ਕੇ ਤੁਰੰਤ ਗ੍ਰਿਫ਼ਤਾਰ ਕਰਨ ਲਈ ਆਖਿਆ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਬਰਗਾੜੀ ਬੇਅਦਬੀ ਮਾਮਲੇ ’ਚ ਗ੍ਰਿਫ਼ਤਾਰ ਹੋਏ ਦੋਸ਼ੀ ਪ੍ਰਦੀਪ ਕਲੇਰ ਵੱਲੋਂ ਅਦਾਲਤ ’ਚ ਦਰਜ ਕਰਵਾਏ ਬਿਆਨਾਂ ਨਾਲ ਇਹ ਬਿਲਕੁਲ ਸਪੱਸ਼ਟ ਹੁੰਦਾ ਹੈ ਕਿ ਇਸ ਸਮੁੱਚੇ ਸਿੱਖ ਵਿਰੋਧੀ ਵਰਤਾਰੇ ਪਿੱਛੇ ਡੇਰਾ ਸਿਰਸਾ ਮੁਖੀ ਦਾ ਹੱਥ ਸੀ। ਉਨ੍ਹਾਂ ਕਿਹਾ ਕਿ ਸਮੇਂ-ਸਮੇਂ ਸੂਬੇ ਦੀਆਂ ਸਰਕਾਰਾਂ ਨੇ ਇਸ ਸੰਜੀਦਾ ਮਾਮਲੇ ’ਤੇ ਸਿੱਖਾਂ ਨੂੰ ਇਨਸਾਫ਼ ਦੇਣ ਦੀ ਜਗ੍ਹਾ ਕੇਵਲ ਸਿਆਸਤ ਹੀ ਕੀਤੀ ਹੈ। ਐਡਵੋਕੇਟ ਧਾਮੀ ਨੇ ਪੰਜਾਬ ਸਰਕਾਰ ਨੂੰ ਕਿਹਾ ਕਿ ਹੁਣ ਜਦੋਂ ਪ੍ਰਦੀਪ ਕਲੇਰ ਦੇ ਬਿਆਨਾਂ ਤੋਂ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਦਾ ਨਾਂ ਸਪੱਸ਼ਟ ਤੌਰ ’ਤੇ ਸਾਹਮਣੇ ਆਇਆ ਹੈ ਤਾਂ ਸਰਕਾਰ ਨੂੰ ਦੋਹਾਂ ਨੂੰ ਤੁਰੰਤ ਗ੍ਰਿਫ਼ਤਾਰ ਕਰ ਕੇ ਪੰਜਾਬ ਲਿਆ ਕੇ ਜਾਂਚ ਅੱਗੇ ਵਧਾਉਣੀ ਚਾਹੀਦੀ ਹੈ, ਤਾਂ ਜੋ ਸਿੱਖਾਂ ਨੂੰ ਇਨਸਾਫ਼ ਮਿਲ ਸਕੇ।

ਐਡਵੋਕੇਟ ਧਾਮੀ ਨੇ ਪੰਜਾਬ ਸਰਕਾਰ ਨੂੰ ਇਹ ਵੀ ਆਖਿਆ ਕਿ ਕਿਉਂਕਿ ਗ੍ਰਿਫ਼ਤਾਰ ਦੋਸ਼ੀ ਪ੍ਰਦੀਪ ਕਲੇਰ ਡੇਰਾ ਸਿਰਸਾ ਦੇ ਸਿਆਸੀ ਵਿੰਗ ਦਾ ਆਗੂ ਰਿਹਾ ਹੈ, ਇਸ ਲਈ ਉਸ ਪਾਸੋਂ ਸਾਲ ੨੦੧੭ ਵਿਚ ਹੋਏ ਮੌੜ ਬੰਬ ਧਮਾਕੇ ਦੇ ਮਾਮਲੇ ਵਿਚ ਵੀ ਜਾਂਚ ਕੀਤੀ ਜਾਣੀ ਚਾਹੀਦੀ ਹੈ, ਜਿਸ ਵਿਚ ੫ ਬੱਚਿਆਂ ਸਮੇਤ ੭ ਮਾਸੂਮ ਲੋਕਾਂ ਦੀ ਜਾਨ ਗਈ ਸੀ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਵੀ ਡੇਰਾ ਸਿਰਸਾ ਦੇ ਹੱਥ ਹੋਣ ਸੰਬੰਧੀ ਕਈ ਅਹਿਮ ਸਬੂਤ ਪਹਿਲਾਂ ਸਾਹਮਣੇ ਆ ਚੁੱਕੇ ਹਨ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੧੨੬੦ ਕਰੋੜ ੯੭ ਲੱਖ ਰੁਪਏ ਦਾ ਬਜਟ ਪਾਸ

## ਧਰਮ ਪ੍ਰਚਾਰ, ਵਿੱਦਿਆ ਅਤੇ ਪੰਥਕ ਕਾਰਜਾਂ ਲਈ ਰੱਖੀ ਗਈ ਹੈ ਵਿਸ਼ੇਸ਼ ਰਾਸ਼ੀ- ਐਡ. ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੨੯ ਮਾਰਚ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਏ ਜਨਰਲ ਇਜਲਾਸ ਦੌਰਾਨ ਸਾਲ ੨੦੨੪-੨੫ ਲਈ ੧੨੬੦ ਕਰੋੜ ੯੭ ਲੱਖ ੩੮ ਹਜ਼ਾਰ ਰੁਪਏ ਦਾ ਬਜਟ ਪਾਸ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਹੋਏ ਇਸ ਇਜਲਾਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਬਜਟ ਪੇਸ਼ ਕੀਤਾ, ਜਿਸ ਨੂੰ ਹਾਜ਼ਰ ਮੈਂਬਰ ਸਾਹਿਬਾਨ ਨੇ ਜੈਕਾਰਿਆਂ ਦੀ ਗੂੰਜ ’ਚ ਪ੍ਰਵਾਨਗੀ ਦਿੱਤੀ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਗੁਰਦੁਆਰਾਬ ਪ੍ਰਬੰਧਕ ਕਮੇਟੀ ਮੈਂਬਰ ਮੌਜੂਦ ਸਨ। ਬਜਟ ਪੇਸ਼ ਕਰਦਿਆਂ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੱਖ-ਵੱਖ ਵਿਭਾਗਾਂ ਅਤੇ ਅਦਾਰਿਆਂ ਲਈ ਹੋਣ ਵਾਲੀ ਆਮਦਨ ਅਤੇ ਖਰਚਿਆਂ ਦੇ ਵੇਰਵੇ ਸਾਂਝੇ ਕਰਦਿਆਂ ਭਵਿੱਖ ਅੰਦਰ ਪਹਿਲ ਦੇ ਆਧਾਰ ’ਤੇ ਕੀਤੇ ਜਾਣ ਵਾਲੇ ਕਾਰਜਾਂ ਲਈ ਸੁਰੱਖਿਅਤ ਕੀਤੀ ਗਈ ਰਾਸ਼ੀ ਬਾਰੇ ਅੰਕੜੇ ਪੇਸ਼ ਕੀਤੇ।

ਬਜਟ ਇਜਲਾਸ ਮਗਰੋਂ ਪੱਤਰਕਾਰਾਂ ਨਾਲ ਜਾਣਕਾਰੀ ਸਾਂਝੀ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਨਰਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਵੱਲੋਂ ਪੇਸ਼ ਕੀਤੇ ਗਏ ਬਜਟ ਨੂੰ ਸੰਤੁਲਤ ਕਰਾਰ ਦਿੱਤਾ। ਉਨ੍ਹਾਂ ਦੱਸਿਆ ਕਿ ਇਸ ਵਾਰ ਪਿਛਲੇ ਬਜਟ ਨਾਲੋਂ ੧੪ ਫੀਸਦੀ ਵਾਧਾ ਦਰਜ ਕੀਤਾ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਵਿਸ਼ੇਸ਼ ਤੌਰ ’ਤੇ ਅਗਲੇ ਵਿੱਤੀ ਵਰ੍ਹੇ ਦੌਰਾਨ ਧਰਮ ਪ੍ਰਚਾਰ, ਵਿੱਦਿਆ ਅਤੇ ਪੰਥਕ ਕਾਰਜਾਂ ਨੂੰ ਪਹਿਲ ਦਿੱਤੀ ਜਾਵੇਗੀ। ਉਨ੍ਹਾਂ ਦੱਸਿਆ ਕਿ ਇਸ ਵਾਰ ਧਰਮ ਪ੍ਰਚਾਰ ਕਮੇਟੀ ਦਾ ਬਜਟ ੧੦੦ ਕਰੋੜ ਰੁਪਏ ਦਾ ਹੈ। ਧਰਮ ਪ੍ਰਚਾਰ ਕਮੇਟੀ ਰਾਹੀਂ ਕੀਤੇ ਜਾਣ ਵਾਲੇ ਕਾਰਜਾਂ ਲਈ ਰੱਖੀ ਰਾਸ਼ੀ ਦੀ ਤਫ਼ਸੀਲ ਦਿੰਦਿਆਂ

ਐਡਵੋਕੇਟ ਧਾਮੀ ਨੇ ਦੱਸਿਆ ਕਿ ਵਿਸ਼ੇਸ਼ ਤੌਰ 'ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ੪੫੦ ਸਾਲਾ ਜੋਤੀ ਜੋਤਿ ਦਿਵਸ ਦੀ ਸਤੰਬਰ ਮਹੀਨੇ ਵਿਚ ਆ ਰਹੀ ਸ਼ਤਾਬਦੀ ਮਨਾਉਣ ਲਈ ੩ ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ। ਇਸ ਦੇ ਨਾਲ ਹੀ ਧਰਮ ਪ੍ਰਚਾਰ ਕਮੇਟੀ ਰਾਹੀਂ ਸਿੱਖ ਨੌਜੁਆਨਾਂ ਨੂੰ ਪ੍ਰਸ਼ਾਸਕੀ ਸੇਵਾਵਾਂ ਲਈ ਤਿਆਰ ਕਰਨ ਵਾਸਤੇ ੨ ਕਰੋੜ ਰੁਪਏ, ਅੰਮ੍ਰਿਤਧਾਰੀ ਬੱਚੀਆਂ ਨੂੰ ਮੁਫ਼ਤ ਵਿੱਦਿਆ ਲਈ ੨ ਕਰੋੜ ਰੁਪਏ, ਅੰਮ੍ਰਿਤਧਾਰੀ ਵਿਦਿਆਰਥੀਆਂ ਦੀਆਂ ਫੀਸਾਂ ਲਈ ੨ ਕਰੋੜ ੫੦ ਲੱਖ ਰੁਪਏ, ਅੰਮ੍ਰਿਤ-ਸੰਚਾਰ ਸਮਾਗਮਾਂ ਲਈ ੧ ਕਰੋੜ ੮੦ ਲੱਖ ਰੁਪਏ, ਧਾਰਮਿਕ ਸਾਹਿਤ, ਲਾਇਬ੍ਰੇਰੀਆਂ, ਸ਼ਸਤਰ ਵਿੱਦਿਆ, ਇਤਿਹਾਸਕ ਯਾਦਗਾਰੀ ਪ੍ਰਾਜੈਕਟਾਂ ਅਤੇ ਸੰਗਤਾਂ ਨੂੰ ਵੀਡੀਓ ਵੈਨਾਂ ਰਾਹੀਂ ਧਾਰਮਿਕ ਫਿਲਮਾਂ ਦਿਖਾਉਣ ਲਈ ੪ ਕਰੋੜ ੪੫ ਲੱਖ ਰੁਪਏ, ਧਰਮ ਪ੍ਰਚਾਰ ਲਹਿਰ ਹੋਰ ਪ੍ਰਚੰਡ ਕਰਨ ਲਈ ੧ ਕਰੋੜ ੧੫ ਲੱਖ ਰੁਪਏ, ਬੱਚਿਆਂ ਨੂੰ ਧਾਰਮਿਕ ਪ੍ਰੀਖਿਆ ਰਾਹੀਂ ਗੁਰਮਤਿ ਨਾਲ ਜੋੜਨ ਲਈ ੧ ਕਰੋੜ ੬੦ ਲੱਖ ਰੁਪਏ ਅਤੇ ਪੰਜਾਬ ਤੋਂ ਬਾਹਰਲੇ ਸਿੱਖ ਮਿਸ਼ਨਾਂ ਵਾਸਤੇ ੯ ਕਰੋੜ ਰੁਪਏ ਦੀ ਰਾਸ਼ੀ ਰੱਖੀ ਗਈ ਹੈ। ਇਸੇ ਤਰ੍ਹਾਂ ਧਰਮ ਪ੍ਰਚਾਰ ਕਮੇਟੀ ਦੇ ਹੋਰ ਕਾਰਜਾਂ ਵਾਸਤੇ ਵੀ ਬਜਟ ਵਿਚ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

ਐਡਵੋਕੇਟ ਧਾਮੀ ਨੇ ਦੱਸਿਆ ਕਿ ਇਸ ਵਾਰ ਗੁਰਦੁਆਰਾ ਸਾਹਿਬਾਨ ਦਾ ਬਜਟ ੯੯੪ ਕਰੋੜ ੫੧ ਲੱਖ ਰੁਪਏ ਹੈ। ਇਸੇ ਤਰ੍ਹਾਂ ਵਿੱਦਿਅਕ ਅਦਾਰਿਆਂ ਦਾ ਬਜਟ ੨੫੧ ਕਰੋੜ ਰੁਪਏ, ਪ੍ਰਿੰਟਿੰਗ ਪ੍ਰੈੱਸਾਂ ਦਾ ਬਜਟ ੭ ਕਰੋੜ ੯੪ ਲੱਖ ਰੁਪਏ ਪਾਸ ਕੀਤਾ ਗਿਆ ਹੈ। ਉਨ੍ਹਾਂ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਕਿ ਇਸ ਵਾਰ ਦੇ ਬਜਟ ਵਿਚ ਵਿੱਦਿਅਕ ਅਦਾਰਿਆਂ ਦੇ ਸਟਾਫ਼ ਦੀਆਂ ਬਕਾਇਆ ਤਨਖ਼ਾਹਾਂ ਵਾਸਤੇ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ੩੧ ਮਾਰਚ, ੨੦੨੪ ਈ. ਤਕ ਦੀਆਂ ਸਾਰੀਆਂ ਬਕਾਇਆ ਤਨਖ਼ਾਹਾਂ ਦੀ ਅਦਾਇਗੀ ਲਈ ਵਿਸ਼ੇਸ਼ ਪ੍ਰਬੰਧ ਕੀਤਾ ਹੈ। ਇਸ ਕਾਰਜ ਲਈ ਉਚੇਚੇ ਤੌਰ 'ਤੇ ਜਨਰਲ ਬੋਰਡ ਫੰਡ ਵਿੱਚੋਂ ੧੦ ਕਰੋੜ ਰੁਪਏ ਦੀ ਵਿਸ਼ੇਸ਼ ਰਾਸ਼ੀ ਵਿੱਦਿਆ ਫੰਡ ਲਈ ਰਾਖਵੀਂ ਕੀਤੀ ਗਈ ਹੈ।

ਉਨ੍ਹਾਂ ਦੱਸਿਆ ਕਿ ਜਨਰਲ ਬੋਰਡ ਫੰਡ, ਟਰੱਸਟ ਫੰਡ, ਵਿੱਦਿਆ ਫੰਡ, ਸਪੋਰਟਸ ਫੰਡ ਆਦਿ ਦੀ ਆਪਣੀ ਆਮਦਨ ਭਾਵੇਂ ਘੱਟ ਹੈ, ਪਰ ਇਨ੍ਹਾਂ ਲਈ ਗੁਰਦੁਆਰਾ ਸਾਹਿਬਾਨ ਤੋਂ ਦਸਵੰਧ ਅਤੇ ਲੋੜੀਂਦੇ ਫੰਡ ਲਏ ਜਾਂਦੇ ਹਨ। ਇਨ੍ਹਾਂ ਸਾਰੇ ਫੰਡਾਂ ਰਾਹੀਂ ਕੀਤੇ ਜਾਣ ਵਾਲੇ ਕਾਰਜ ਬੇਹੱਦ ਅਹਿਮ ਹੁੰਦੇ ਹਨ। ਉਨ੍ਹਾਂ ਦੱਸਿਆ ਕਿ ਇਸ ਵਾਰ ਇਨ੍ਹਾਂ ਫੰਡਾਂ ਰਾਹੀਂ ਪੰਥਕ ਕਾਰਜਾਂ ਲਈ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ, ਜਿਨ੍ਹਾਂ ਵਿਚ ਬੰਦੀ ਸਿੰਘਾਂ ਦੇ ਕੇਸਾਂ ਦੀ ਪੈਰਵਾਈ ਲਈ ੬੦ ਲੱਖ ਰੁਪਏ, ਬੰਦੀ ਸਿੰਘਾਂ ਨੂੰ ਮਾਸਿਕ ਸਨਮਾਨ ਭੱਤੇ ਲਈ ੪੦ ਲੱਖ ਰੁਪਏ, ਧਰਮੀ ਫ਼ੌਜੀਆਂ ਲਈ

੪੦ ਲੱਖ ਰੁਪਏ, ਸਿਕਲੀਗਰ ਤੇ ਵਣਜਾਰੇ ਸਿੱਖਾਂ ਲਈ ੬੦ ਲੱਖ ਰੁਪਏ, ਗਰੀਬ ਵਿਦਿਆਰਥੀਆਂ ਲਈ ੫੦ ਲੱਖ ਰੁਪਏ, ਕੁਦਰਤੀ ਆਫ਼ਤਾਂ ਲਈ ੧ ਕਰੋੜ ੪੮ ਲੱਖ ਰੁਪਏ, ਖੇਡਾਂ ਲਈ ੩ ਕਰੋੜ ੬ ਲੱਖ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ।

ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸਿੱਖ ਇਤਿਹਾਸ ਰੀਸਰਚ ਬੋਰਡ ਰਾਹੀਂ ਖੋਜ ਕਾਰਜਾਂ ਲਈ ਵੀ ਵਿਸ਼ੇਸ਼ ਰਾਸ਼ੀ ਰੱਖੀ ਗਈ ਹੈ। ਇਸ ਤੋਂ ਇਲਾਵਾ ਬਾਬਾ ਬੁੱਢਾ ਚੈਰੀਟੇਬਲ ਹਸਪਤਾਲ ਬੀੜ ਸਾਹਿਬ ਲਈ ੧ ਕਰੋੜ ੫ ਲੱਖ ਰੁਪਏ ਦਾ ਪ੍ਰਬੰਧ ਕੀਤਾ ਹੈ। ਉਨ੍ਹਾਂ ਵਿਸ਼ੇਸ਼ ਤੌਰ ’ਤੇ ਇਹ ਵੀ ਜ਼ਿਕਰ ਕੀਤਾ ਕਿ ਹਰਿਆਣਾ ਸਥਿਤ ਸ਼ਾਹਬਾਦ ਮਾਰਕੰਡਾ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਥਾਪਿਤ ਕੀਤੇ ਗਏ ਮੀਰੀ ਪੀਰੀ ਮੈਡੀਕਲ ਕਾਲਜ ਲਈ ਵੀ ੮ ਕਰੋੜ ਰੁਪਏ ਰੱਖੇ ਹਨ। ਉਨ੍ਹਾਂ ਦੱਸਿਆ ਕਿ ਭਾਵੇਂ ਇਸ ਮੈਡੀਕਲ ਕਾਲਜ ਨੂੰ ਮੁਕੰਮਲ ਰੂਪ ਵਿਚ ਅਰੰਭਣ ਨੂੰ ਕਈ ਮੁਸ਼ਕਲਾਂ ਦਰਪੇਸ਼ ਰਹੀਆਂ ਹਨ, ਪਰੰਤੂ ਆਸ ਹੈ ਕਿ ਇਹ ਅਗਲੇ ਸਾਲ ਤੋਂ ਬਕਾਇਦਾ ਸ਼ੁਰੂ ਕੀਤਾ ਜਾ ਸਕੇਗਾ। ਉਨ੍ਹਾਂ ਦੱਸਿਆ ਕਿ ਇਸ ਸੰਬੰਧ ਵਿਚ ਲੋੜੀਂਦੀ ਮਸ਼ੀਨਰੀ ਅਤੇ ਹੋਰ ਖਰਚਿਆਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾਬ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸੰਬੰਧਿਤ ਅਦਾਰਿਆਂ ਦਾ ਬਜਟ ਸਮੁੱਚੇ ਰੂਪ ਵਿਚ ਸੰਗਤ ਵੱਲੋਂ ਭੇਟਾ ਕੀਤੀ ਜਾਂਦੀ ਮਾਇਆ ਅਤੇ ਦਸਵੰਧ ’ਤੇ ਹੀ ਨਿਰਭਰ ਕਰਦਾ ਹੈ। ਉਨ੍ਹਾਂ ਕਿਹਾ ਕਿ ਬਹੁਤ ਸੀਮਤ ਸਾਧਨਾਂ ਵਿਚ ਸਿੱਖ ਸੰਸਥਾ ਵੱਲੋਂ ਧਰਮ ਪ੍ਰਚਾਰ, ਵਿੱਦਿਆ, ਸਿਹਤ ਸੇਵਾਵਾਂ ਅਤੇ ਪੰਥ ਭਲਾਈ ਤੇ ਮਾਨਵ ਹਿੱਤਕਾਰੀ ਕਾਰਜ ਕੀਤੇ ਜਾਂਦੇ ਹਨ। ਜਿਹੜੇ ਕੰਮ ਸਰਕਾਰਾਂ ਦੇ ਕੀਤੇ ਜਾਣ ਵਾਲੇ ਹਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਨ੍ਹਾਂ ਵਿਚ ਵੀ ਮੋਹਰੀ ਭੂਮਿਕਾ ਅਦਾ ਕਰ ਰਹੀ ਹੈ। ਉਨ੍ਹਾਂ ਸਪੱਸ਼ਟ ਕੀਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ਪੰਜਾਬ ਸਰਕਾਰ ਦੇ ਮੁਕਾਬਲੇ ੧ ਫੀਸਦੀ ਤੋਂ ਘੱਟ ਹੈ, ਜਦਕਿ ਕੁਝ ਲੋਕਾਂ ਵੱਲੋਂ ਜਾਣਬੁਝ ਕੇ ਇਹ ਬਿਰਤਾਂਤ ਸਿਰਜਿਆ ਜਾਂਦਾ ਹੈ ਕਿ ਸ਼੍ਰੋਮਣੀ ਗੁਰਦੁਆਰਾਬ ਪ੍ਰਬੰਧਕ ਕਮੇਟੀ ਦਾ ਬਜਟ ਪੰਜਾਬ ਸਰਕਾਰ ਤੋਂ ਵੱਧ ਹੈ। ਉਨ੍ਹਾਂ ਵਚਨਬੱਧਤਾ ਪ੍ਰਗਟਾਈ ਕਿ ਸਿੱਖ ਸੰਸਥਾ ਸੰਗਤ ਦੇ ਸਹਿਯੋਗ ਨਾਲ ਸਿੱਖੀ ਦੇ ਪ੍ਰਚਾਰ ਪ੍ਰਸਾਰ ਦੇ ਨਾਲ-ਨਾਲ ਕੌਮੀ ਮੁੱਦਿਆਂ ’ਤੇ ਆਪਣੀ ਗਤੀਸ਼ੀਲਤਾ ਬਣਾਈ ਰੱਖੇਗੀ ਅਤੇ ਕੌਮ ਦੀ ਚੜ੍ਹਦੀ ਕਲਾ ਲਈ ਕੀਤੇ ਜਾਣ ਵਾਲੇ ਕਾਰਜਾਂ ਵਿਚ ਦੋ ਕਦਮ ਅੱਗੇ ਰਹੇਗੀ।

ਬਜਟ ਇਸਲਾਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਮੈਂਬਰ ਬਾਬਾ ਗੁਰਪ੍ਰੀਤ ਸਿੰਘ ਰੰਧਾਵਾ, ਸ. ਬਲਵਿੰਦਰ ਸਿੰਘ ਬੈਂਸ ਤੇ ਸ. ਸੁਖਹਰਪ੍ਰੀਤ

ਸਿੰਘ ਰੋਡੇ ਨੇ ਵੀ ਸੰਬੋਧਨ ਕੀਤਾ। ਇਜਲਾਸ ਦੀ ਕਾਰਵਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਚਲਾਈ। ਅਰਦਾਸ ਸਿੰਘ ਸਾਹਿਬ ਗਿਆਨੀ ਸੁਲਤਾਨ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਲਿਆ।

## ਬੰਦੀ ਸਿੰਘ ਭਾਈ ਗੁਰਮੀਤ ਸਿੰਘ ਦੀ ਪੱਕੀ ਜ਼ਮਾਨਤ ਰੱਦ ਕਰਨਾ ਮੰਦਭਾਗਾ- ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੧ ਅਪ੍ਰੈਲ- ਕਰੀਬ ਤਿੰਨ ਦਹਾਕੇ ਜੇਲ੍ਹ ਵਿਚ ਨਜ਼ਰਬੰਦ ਰਹੇ ਭਾਈ ਗੁਰਮੀਤ ਸਿੰਘ ਨੂੰ ਮਿਲੀ ਪੱਕੀ ਜ਼ਮਾਨਤ ਰੱਦ ਕਰਨਾ ਬੇਹੱਦ ਮੰਦਭਾਗਾ ਹੈ। ਇਹ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਇਕ ਪਾਸੇ ਸਿੱਖ ਕੌਮ ਸਮੁੱਚੇ ਬੰਦੀ ਸਿੰਘਾਂ ਦੀ ਰਿਹਾਈ ਮੰਗ ਰਹੀ ਹੈ, ਜਦਕਿ ਦੂਜੇ ਪਾਸੇ ਪਹਿਲਾਂ ਤੋਂ ਪੱਕੀ ਜ਼ਮਾਨਤ ’ਤੇ ਆਏ ਸਿੰਘਾਂ ਦੀਆਂ ਜ਼ਮਾਨਤਾਂ ਰੱਦ ਕਰ ਕੇ ਹੋਰ ਧੱਕਾ ਕੀਤਾ ਜਾ ਰਿਹਾ ਹੈ। ਉਨ੍ਹਾਂ ਆਖਿਆ ਕਿ ਇੰਜ ਲਗਦਾ ਹੈ ਜਿਵੇਂ ਸਰਕਾਰਾਂ ਜਾਣਬੁਝ ਕੇ ਸਿੱਖ ਮਸਲਿਆਂ ਨੂੰ ਉਲਝਾਈ ਰੱਖ ਕੇ ਆਪਣੇ ਰਾਜਸੀ ਹਿੱਤ ਪੂਰੇ ਕਰਨਾ ਚਾਹੁੰਦੀਆਂ ਹਨ। ਐਡਵੋਕੇਟ ਧਾਮੀ ਨੇ ਸਰਕਾਰਾਂ ਨੂੰ ਇਸ ਮਾਮਲੇ ਵਿਚ ਮਨੁੱਖੀ ਅਧਿਕਾਰਾਂ ਦੀ ਅਣਦੇਖੀ ਤੋਂ ਗੁਰੇਜ਼ ਕਰਨ ਦੀ ਸਲਾਹ ਦਿੱਤੀ। ਉਨ੍ਹਾਂ ਸਾਫ਼ ਤੌਰ ’ਤੇ ਕਿਹਾ ਕਿ ਮਨੁੱਖੀ ਹੱਕਾਂ, ਹਕੂਕਾਂ ਦੇ ਵਿਰੁੱਧ ਸਰਕਾਰਾਂ ਅਤੇ ਪ੍ਰਸ਼ਾਸਨ ਦੀ ਕਾਰਜਸ਼ੈਲੀ ਸਮਾਜ ਲਈ ਠੀਕ ਨਹੀਂ ਹੈ। ਜੇਕਰ ਸਰਕਾਰਾਂ ਇਸੇ ਨੀਤੀ ’ਤੇ ਚੱਲਦੀਆਂ ਰਹੀਆਂ ਤਾਂ ਦੇਸ਼ ਦੇ ਸੰਵਿਧਾਨ ਅਤੇ ਸਰਕਾਰਾਂ ਤੋਂ ਲੋਕਾਂ ਦਾ ਭਰੋਸਾ ਉਠਣਾ ਦੂਰ ਨਹੀਂ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਭਾਈ ਗੁਰਮੀਤ ਸਿੰਘ ਦੀ ਸ਼ਖ਼ਸੀਅਤ ਅਤੇ ਚਾਲ-ਚਲਣ ਚੰਗਾ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਪੱਕੀ ਜ਼ਮਾਨਤ ਰੱਦ ਕਰ ਕੇ ਮੁੜ ਜੇਲ੍ਹ ਭੇਜਣਾ ਕਈ ਤਰ੍ਹਾਂ ਦੇ ਸਵਾਲ ਖੜ੍ਹੇ ਕਰਦਾ ਹੈ।

ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਈ ਗੁਰਮੀਤ ਸਿੰਘ ਇੰਜੀਨੀਅਰ ਦੀ ਜ਼ਮਾਨਤ ਰੱਦ ਕੀਤੇ ਜਾਣ ਦੇ ਮਾਮਲੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਪੱਧਰ ਦੇ ਸਹਿਯੋਗ ਦੀ ਵਚਨਬੱਧਤਾ ਪ੍ਰਗਟਾਉਂਦਿਆਂ ਕਿਹਾ ਕਿ ਸਿੱਖ ਸੰਸਥਾ ਪਹਿਲਾਂ ਵੀ ਬੰਦੀ ਸਿੰਘਾਂ ਦੇ ਮਾਮਲੇ ਵਿਚ ਕਦੇ ਖ਼ਾਮੋਸ਼ ਨਹੀਂ ਰਹੀ ਅਤੇ ਭਵਿੱਖ ਵਿਚ ਵੀ ਬੰਦੀ ਸਿੰਘਾਂ ਦੇ ਹੱਕ ਵਿਚ ਯਤਨ ਜਾਰੀ ਰੱਖੇ ਜਾਣਗੇ। ਉਨ੍ਹਾਂ ਕਿਹਾ ਕਿ ਭਾਈ ਗੁਰਮੀਤ ਸਿੰਘ ਦੇ ਪਰਵਾਰ ਨਾਲ ਸੰਪਰਕ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਲੋੜੀਂਦਾ ਸਹਿਯੋਗ ਕੀਤਾ ਜਾਵੇਗਾ।

# ਸਿੱਖੀ ਪ੍ਰਚਾਰ ਅਤੇ ਮਨੁੱਖੀ ਅਧਿਕਾਰਾਂ ਦੀ ਆਵਾਜ਼ ਨੂੰ ਦਬਾਉਣਾ ਪੰਜਾਬ ਸਰਕਾਰ ਦੀ ਵੱਡੀ ਭੁੱਲ -ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੭ ਅਪ੍ਰੈਲ- ਪੰਜਾਬ ਦੀ ਭਗਵੰਤ ਮਾਨ ਸਰਕਾਰ ਵੱਲੋਂ ਅਸਾਮ ਦੀ ਜੇਲ੍ਹ ਵਿਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ ਦੇ ਮਾਤਾ ਬੀਬੀ ਬਲਵਿੰਦਰ ਕੌਰ, ਉਨ੍ਹਾਂ ਦੇ ਚਾਚਾ ਅਤੇ ਹੋਰ ਨਜ਼ਰਬੰਦ ਨੌਜਵਾਨਾਂ ਦੇ ਪਰਵਾਰਕ ਮੈਂਬਰਾਂ ਨੂੰ ਜਬਰੀ ਪੁਲਿਸ ਹਿਰਾਸਤ ਵਿਚ ਲੈਣਾ ਮਨੁੱਖੀ ਹੱਕਾਂ ਅਤੇ ਧਰਮ ਪ੍ਰਚਾਰ ਲਈ ਕੀਤੇ ਜਾ ਰਹੇ ਯਤਨਾਂ ਨੂੰ ਦਬਾਉਣ ਵਾਲੀ ਕਾਰਵਾਈ ਹੈ।

ਇਹ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਸ੍ਰੀ ਅਕਾਲ ਤਖਤ ਸਾਹਿਬ ਤੱਕ (੮ ਅਪ੍ਰੈਲ) ਨੂੰ ਆਯੋਜਿਤ ਕੀਤੇ ਜਾ ਰਹੇ ਚੇਤਨਾ ਮਾਰਚ ਨੂੰ ਰੋਕਣ ਵਾਸਤੇ ਸਿੱਖ ਨੌਜਵਾਨਾਂ ਦੇ ਮਾਪਿਆਂ ਤੇ ਪਰਿਵਾਰਕ ਮੈਂਬਰਾਂ ਦੀ ਫੜੋ ਫੜਾਈ ਸਰਕਾਰ ਦੀ ਸਿੱਖ ਵਿਰੋਧੀ ਮਾਨਸਿਕਤਾ ਨੂੰ ਦਰਸਾਉਂਦੀ ਕਾਰਵਾਈ ਹੈ। ਉਨਾਂ ਕਿਹਾ ਕਿ ਪੰਜਾਬ ਸਰਕਾਰ ਸਿੱਖੀ ਚੇਤਨਾ ਲਈ ਆਯੋਜਿਤ ਕੀਤੇ ਜਾਣ ਵਾਲੇ ਚੇਤਨਾ ਮਾਰਚ ਤੋਂ ਆਪਣੀਆਂ ਗਲਤੀਆਂ ਅਤੇ ਕਮਜ਼ੋਰੀਆਂ ਦੇ ਨਸ਼ਰ ਹੋਣ ਕਾਰਨ ਡਰ ਰਹੀ ਹੈ। ਉਨ੍ਹਾਂ ਆਖਿਆ ਕਿ ਪੰਜਾਬ ਦੀ ਸਰਕਾਰ ਸਿੱਖ ਨੌਜਵਾਨਾਂ ਨੂੰ ਅਸਾਮ ਦੀ ਡਿਬਰੂਗੜ੍ਹ ਜੇਲ੍ਹ ਤੋਂ ਪੰਜਾਬ ਦੀ ਜੇਲ੍ਹ ਵਿਚ ਤਬਦੀਲ ਕਰਨ ਦੀ ਬਜਾਏ ਉਲਟਾ ਉਹਨਾਂ ਦੇ ਮਾਪਿਆਂ ਨੂੰ ਵੀ ਤੰਗ ਪ੍ਰੇਸ਼ਾਨ ਕਰ ਰਹੀ ਹੈ। ਇਹ ਪੰਜਾਬ ਦੇ ਲੋਕਾਂ ਦੇ ਮਨੁੱਖੀ ਅਧਿਕਾਰਾਂ ਦਾ ਸਿੱਧੇ ਤੌਰ ਤੇ ਕਤਲ ਹੈ। ਇਸ ਦੇ ਨਾਲ ਹੀ ਸਿੱਖ ਚੇਤਨਾ ਮਾਰਚ ਨੂੰ ਰੋਕਣ ਲਈ ਕੀਤੀ ਜਾ ਰਹੀ ਹਰਕਤ ਸਿੱਖ ਮਰਿਆਦਾ ਅਤੇ ਪਰੰਪਰਾਵਾਂ ਦੀ ਵੀ ਉਲੰਘਣਾ ਹੈ। ਐਡਵੋਕੇਟ ਧਾਮੀ ਨੇ ਪੰਜਾਬ ਸਰਕਾਰ ਨੂੰ ਅਜਿਹੀਆਂ ਸਿੱਖ ਵਿਰੋਧੀ ਹਰਕਤਾਂ ਤੋਂ ਬਚਣ ਦੀ ਨਸੀਹਤ ਦਿੰਦਿਆਂ ਕਿਹਾ ਕਿ ਇਹ ਪੰਜਾਬ ਦੇ ਕਿਸੇ ਵੀ ਤਰ੍ਹਾਂ ਹਿੱਤ ਵਿੱਚ ਨਹੀਂ ਹੈ। ਖਾਸ ਤੌਰ ਤੇ ਸਿੱਖ ਵਿਚਾਰਧਾਰਾ ਦੇ ਵਿਰੋਧ ਵਿੱਚ ਪੰਜਾਬ ਸਰਕਾਰ ਵੱਲੋਂ ਨਿਭਾਈ ਜਾ ਰਹੀ ਭੂਮਿਕਾ ਨੂੰ ਲੋਕ ਕਦੇ ਵੀ ਮੁਆਫ ਨਹੀਂ ਕਰਨਗੇ। ■

## ਅੰਮ੍ਰਿਤ-ਸੰਚਾਰ

ਸਮੂਹ ਸਿੱਖ ਸੰਗਤ ਦੇ ਗਿਆਤ ਹਿਤ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰੇ ੧੨:੦੦ ਵਜੇ ਅੰਮ੍ਰਿਤ-ਸੰਚਾਰ ਹੁੰਦਾ ਹੈ। ਅੰਮ੍ਰਿਤ-ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ!



# ਦਾਖ਼ਲਾ ਸੂਚਨਾ

## ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ

ਬਹਾਦਰਗੜ੍ਹ (ਪਟਿਆਲਾ)






## ਬੈਚੁਲਰ ਆਫ਼ ਮੈਨੇਜਮੈਂਟ ਸਟੱਡੀਜ਼ (ਗੁਰਦੁਆਰਾ ਮੈਨੇਜਮੈਂਟ)

## BACHELOR OF MANAGEMENT STUDIES (GURDWARA MANAGEMENT)

(ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ)



ਤਿੰਨ ਸਾਲਾ ਡਿਗਰੀ ਕੋਰਸ



### ਯੋਗਤਾ ਅਤੇ ਫੀਸ

- ਵਿੱਦਿਅਕ ਯੋਗਤਾ +2 (ਕੋਈ ਵੀ ਗਰੁੱਪ) ਹੋਵੇ ਅਤੇ ਗੁਰਸਿੱਖ ਹੋਣਾ ਚਾਹੀਦਾ ਹੈ।
- ਬਾਰ੍ਹਵੀਂ ਦੇ ਨਤੀਜੇ ਲਈ ਉਡੀਕਵਾਨ ਉਮੀਦਵਾਰ ਅਪਲਾਈ ਕਰ ਸਕਦੇ ਹਨ।
- ਉਮੀਦਵਾਰ ਦੀ ਉਮਰ ਦੀ ਹੱਦ ਵੱਧ ਤੋਂ ਵੱਧ 22 ਸਾਲ।
- ਸਾਲਾਨਾ ਫੀਸ 5000/- ਰੁਪਏ ਹੈ।

### ਸਹੂਲਤਾਂ

- ਰਿਹਾਇਸ਼ ਲਈ ਫ਼ਰੀ ਹੋਸਟਲ ਤੋਂ ਇਲਾਵਾ ਹਰਿਆ-ਭਰਿਆ ਚੌਗਿਰਦਾ, ਸੁੰਦਰ ਪਾਰਕ, ਖੇਡਾਂ ਅਤੇ ਲਾਇਬ੍ਰੇਰੀ ਦੀ ਸਹੂਲਤ।
- ਉੱਚ ਯੋਗਤਾ ਵਾਲਾ ਸਟਾਫ਼, ਸਮਾਰਟ ਕਲਾਸ-ਰੂਮ ਅਤੇ ਕੰਪਿਊਟਰ ਲੈਬ ਦੀ ਸਹੂਲਤ।
- ਸ਼੍ਰੋਮਣੀ ਕਮੇਟੀ ਦੇ ਅਦਾਰਿਆਂ ਵਿਚ ਨੌਕਰੀ ਵਕਤ ਪਹਿਲ।
- ਧਰਮ ਪ੍ਰਚਾਰ ਕਮੇਟੀ ਵੱਲੋਂ ਖਾਣੇ ਦੇ ਖਰਚ ਲਈ 1500/- ਰੁਪਏ ਪ੍ਰਤੀ ਮਹੀਨਾ ਵਜ਼ੀਫਾ।

### ਉੱਚ ਸਿੱਖਿਆ ਤੇ ਰੁਜ਼ਗਾਰ ਸੰਭਾਵਨਾਵਾਂ

- ਯੂਨੀਵਰਸਿਟੀ ਨਿਯਮਾਂ ਅਨੁਸਾਰ ਐਮ.ਬੀ.ਏ ਤੋਂ ਇਲਾਵਾ ਧਰਮ, ਇਤਿਹਾਸ ਆਦਿ ਵਿਸ਼ਿਆਂ ਵਿਚ ਐਮ.ਏ. ਜਾਂ ਪੋਸਟ ਗਰੈਜੂਏਟ ਡਿਪਲੋਮਾ ਕਰ ਸਕਦੇ ਹਨ।
- ਸਰਕਾਰੀ ਅਤੇ ਗੈਰ-ਸਰਕਾਰੀ ਅਦਾਰਿਆਂ ਵਿਚ ਗਰੈਜੂਏਸ਼ਨ ਪੱਧਰ ਦੀਆਂ ਅਸਾਮੀਆਂ ਲਈ ਯੋਗ।
- ਗੁਰਦੁਆਰਾ ਪ੍ਰਬੰਧ ਤੋਂ ਇਲਾਵਾ ਹੋਰ ਸਮਾਜਸੇਵੀ ਅਤੇ ਪ੍ਰਬੰਧਕੀ ਅਦਾਰਿਆਂ ਵਿਚ ਸੇਵਾਵਾਂ ਕਰਨ ਦੇ ਸਮਰੱਥ ਹੋਣਗੇ।
- ਦੇਸ਼-ਵਿਦੇਸ਼ ਵਿਚ ਗੁਰਦੁਆਰਾ ਸਾਹਿਬਾਨ ਵਿਚ ਸੇਵਾਵਾਂ ਦੇਣ ਦੇ ਯੋਗ ਹੋਣਗੇ।

ਦਾਖ਼ਲੇ ਅਤੇ ਵਧੇਰੇ ਜਾਣਕਾਰੀ ਲਈ ਸੰਪਰਕ ਕਰੋ :

**84377-00852, 90416-20861, 75270-56756**

E-mail: tohrainstitute@gmail.com

Visit us: www.sggswu.edu.in

1500/- ਰੁਪਏ ਪ੍ਰਤੀ ਮਹੀਨਾ ਵਜ਼ੀਫੇ ਦੀ ਸਹੂਲਤ



ਸਕੱਤਰ, ਧਰਮ ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

ਹਰਜਿੰਦਰ ਸਿੰਘ ਐਡਵੋਕੇਟ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

GURMAT PARKASH May 2024

Dharam Parchar Committee, Shiromani Gurdwara Parbandhak Committee, Sri Amritsar Sahib



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-5-2024